# ਜੀਵਨ

ਅੰਮ੍ਰਿਤਸਰ ਦੀ ਲਹਿੰਦੀ ਗੁੱਠੇ, ਚਾਰ ਕੁ ਕੋਹ ਦੀ ਵਿੱਥ ਤੇ ਇਕ ਪੁਰਾਣਾ ਪਿੰਡ ਹੈ ਬਾਸਰ ਕੇ। ਏਸ ਵਿਚ ਇਕ ਸੁਭਾ ਦਾ ਮਿੱਠਾ ਬਜ਼ੁਰਗ ਪਰਮੇਸ਼ਰ ਦੇ ਨਾਂ, ਸਵਾਸਾਂ ਦੇ ਮਣਕਿਆਂ ਤੇ ਜਪਦਾ ਸੀ। ਨਾਂ ਵੀ ਵੱਡੇ ਪਰਤਾਪ ਵਾਲਾ ਸੀ,ਤੇਜ ਦਾਸ ਜੋ ਪੁਸਤਕਾਂ ਵਿਚ ਤੇਜੋ ਮਸ਼ਹੂਰ ਹੋਇਆ। ਭਾਈ ਤੇਜੋ ਜੀ ਦੇ ਚਾਰ ਸਪੁਤਰ ਸਨ। ਵੱਡੇ ਸਨ,ਅਮਰ ਦੇਵ ਜੀ ਜਿਨ੍ਹਾਂ ਨੂੰ ਗੁਰੂ ਅੰਗਦ ਦੇਵ ਜੀ ਨੇ ਸਤਿਕਾਰਿਆ ਸਨਮਾਨਿਆ ਕੀ, ਸੀਸ ਨਿਵਾਇਆ।

ਸਾਹਿਬ ਸ੍ਰੀ ਅਮਰ ਦਾਸ ਜੀ ਦੇ ਛੋਟੇ ਭਰਾਤਾ ਦਾ ਨਾਂ ਸੀ ਸ੍ਰੀ ਦਾਤਾਰ ਚੰਦ। ਭਾਈ * ਦਾਤਾਰ ਚੰਦ ਦੇ ਘਰ ਲਾਲ ਹੋਇਆ ਜਿਸ ਦੀ ਤਮਕ ਦਮਕ ਨੇ ਗੁਰੂ ਅਮਰ ਦਾਸ ਜੀ ਨੂੰ ਖਿਚਿਆ ਤੇ ਆਪ ਜੀ ਨੇ ਬਾਲਕ ਨੂੰ ਆਪਣੀ ਨਿਗਰਾਨੀ ਹੇਠ ਰਖਿਆ। ਏਸ ਬਾਲਕ ਦੇ ਪਰਗਟਣ ਦਾ ਕੋਈ ਸੰਨ ਸੰਮਤ ਨਹੀਂ ਮਿਲਦਾ ਪਰ ੧੬੦੦ ਤੋਂ ੧੬੧੦ ਬਿਕਰਮੀ ਦੇ ਵਿਚ ਵਿਚ ਮਿਥਿਆ ਜਾਣ ਲੱਗਾ ਹੈ।

---

*ਵੇਖੋ ਕਬਿੱਤ ਸਵਈਏ ਭਾਈ ਗੁਰਦਾਸ, ਸੰਪਾਦਕ ਰਾਣਾ 'ਸੂਰਤ ਸਿੰਘ ਕਰਤਾ। ਸਫ਼ਾ ੨੪ "ਬਾਕੀ ਤਿੰਨਾਂ ਵਿਚੋਂ ਇਕ ਦਾ ਨਾਂ ਦਾਤਾਰ ਚੰਦ ਛਪਿਆ ਸੀ।" "ਜੀਵਨ ਸੰਦੇਸ਼" ਪਟਿਆਲਾ ਦੇ ਇਤਹਾਸ ਅੰਕ ਮਈ ੧੯੫੧ ਦੇ ਸਫ਼ਾ ੧੫੭ ਉਤੇ ਪਿਤਾ ਜੀ ਦਾ ਨਾਂ ਭਾਈ ਈਸ਼ਰ ਦਾਸ ਲਿਖਿਆ ਹੈ। ਹਵਾਲਾ ਨਹੀਂ ਦਿੱਤਾ।

ਬਿਕਰਮੀ ਸੰਮਤ ੧੬੦੯ ਵਿਚ ਤੀਜੇ ਪਾਤਸ਼ਾਹ ਨ ਗੱਦੀ ਨੂੰ ਸੰਭਾਲਿਆ ਤੇ ਗੋਇੰਦਵਾਲ ਨਿਵਾਸ ਕੀਤਾ। ਏਸ ਵਕਤ ਪਿਆਰੇ ਬਾਲਕ ਦੀ ਵਿਦਿਆ ਵਲ ਧਿਆਨ ਗਿਆ। ਸ੍ਰੀ ਗੋਇੰਦ ਵਾਲ ਵਿਚ, ਹਰ ਮਤ ਦੇ ਆਲਮਾਂ ਤੇ ਪੰਡਿਤਾਂ ਦੀ ਆਵਾਜਾਈ ਰਹਿੰਦੀ। ਬਾਲਕ ਬਹਿਸਾਂ ਤੇ ਗੋਸ਼ਟੀਆਂ ਸੁਣਦਾ, ਵਿਉਂਤ ਨਾਲ ਪੁਰਾਣੇ ਇਲਮ ਪੜ੍ਹਨੇ ਸ਼ੁਰੂ ਕੀਤੇ। ਤਿੱਖੀ ਬੁੱਧ ਨੇ ਵੇਦ ਪੁਰਾਨ ਸ਼ਾਸਤਰ ਪੜ੍ਹੇ ਹੀ ਨਾ ਸਗੋਂ ਹੀਜ ਪਿਆਜ ਟੋਹ ਲਿਆ। ਵੇਲੇ ਦੀ ਜ਼ਬਾਨ ਫਾਰਸੀ ਦੀ ਪੜ੍ਹਾਈ ਕੀਤੀ ਤੇ ਨਾਲ ਹੀ ਪੜ੍ਹਾਈ ਕੀਤੀ, ਦੁਨੀਆਂ ਦੀਵੀ। ਹਰ ਕੰਮ ਦਾ ਅੰਤਰਾ ਲਿਆ, ਹਰ ਗਲ ਦੇ ਦੋਵੇਂ ਪਖ ਤੱਕੇ, ਹਰ ਲਹਿਰ ਨੂੰ ਵਾਚਿਆ, ਹਰ ਚੀਜ਼ ਨੂੰ ਜਾਚਿਆ, ਹਰ ਬੰਦੇ ਨੂੰ ਪਰਖਿਆ, ਤੇ ਹਰ ਹੁਨਰ ਨੂੰ ਤੋਲਿਆ ਹਾੜਿਆ। ਸਿੱਖੀ ਨੂੰ ਹਿੱਕੇ ਲਾਇਆ ਤੇ ਗੁਰਦਾਸ ਕਹਾਇਆ।

ਗੁਰੂ ਤੀਜੇ ਪਾਤਸ਼ਾਹ ਜੀ ਨੇ ਪੜ੍ਹਾਇਆ ਲਿਖਾਇਆ ਤੇ ਸਮਝਾਇਆ। ਏਸ ਦਾ ਇਹ ਮਤਲਬ ਨਹੀਂ ਕਿ ਗੁਰਦਾਸ ਜੀ ਨੇ ਸਿੱਖੀ ਦਾ ਦਾਨ ਲਿਆ ਸੋਢੀ ਸੁਲਤਾਨ ਸਤਿਗੁਰ ਰਾਮ ਦਾਸ ਜੀ ਤੋਂ ਜਿਸ ਤਰ੍ਹਾਂ ਸੂਰਜ ਪਰਕਾਸ਼ ਦੀ ਇਹ ਤੁਕ ਟਪਲਾ ਲਾਉਂਦੀ ਹੈ:

ਮੋ ਕਉ ਸਿੱਖੀ ਦੇਹੁ ਮਹਾਨੀ

ਗੁਰਦਾਸ ਜੀ ਪਰਮ ਸਿੱਖ ਸਨ। ਸਿੱਖ ਆਪਣੀ ਹਉਂ ਨੂੰ ਗੁਰੂ ਚਰਣਾਂ ਉਤੋਂ ਵਾਰ ਸੁਟਦਾ ਹੈ। ਆਪਣੀ ਬੁੱਧੀ ਦੇ ਚਮਤਕਾਰ ਨੂੰ ਉਹਦੀ ਬੁੱਧੀ ਦਾ ਚਮਤਕਾਰ ਤੇ ਆਪਣੀ ਕੀਤੀ ਨੂੰ ਗੁਰਦੇਵ ਦੀ ਕੀਤੀ ਹੀ ਜਾਣਦਾ ਹੈ। ਮਾਣ ਹੋਂਦੇ ਹੋਏ ਨਿਮਾਣਾ ਤੇ ਤਾਣ ਹੋਂਦੇ ਹੋਇ ਨਤਾਣਾ ਰਹਿੰਦਾ ਹੈ। ਸਿਖ ਰੋਜ਼ ਗੁਰਦੇਵ ਪਾਸ ਬੇਨਤੀ ਕਰਦਾ ਹੈ "ਹੇ ਪਾਤਸ਼ਾਹ ਮੈਨੂੰ ਸਿੱਖੀ ਦਾ ਦਾਨ ਦਿਉ", ਹਰ ਵੇਲੇ ਭੈ-ਮਸਾਂ ਰਹਿੰਦਾ ਹੈ ਮੈਂ ਸਿਦਕੋਂ ਡੋਲਾਂ ਨਾ ਤੇ ਸਿਦਕ ਰਖਣ ਰਖਾਉਣ ਵਾਲ

ਹੋਇਆ ਸਤਿਗੁਰੂ, ਸੋ ਸਤਿਗੁਰੂ ਦੇ ਦਰਬਾਰ ਵਿਚ ਸਿੱਖ ਅਜਿਹੀ ਜੋਦੜੀ ਕਰਦਾ ਰਹਿੰਦਾ ਤੇ ਕਰ ਸਕਦਾ ਹੈ।

ਸੂਰਜ ਪ੍ਰਕਾਸ਼ ਦੇ ਮਤ ਮੁਤਾਬਕ ਓਸੇ ਵੇਲੇ ਸਿੱਖੀ ਦਾ ਦਾਨ ਦਿੱਤਾ ਤੇ ਗੁਰਦਾਸ ਜੀ ਨੂੰ ਆਗਰੇ ਜਾਣ ਲਈ ਹੁਕਮ ਦਿੱਤਾ। ਭੇਜਣਾ ਸੀ ਪਰਚਾਰ ਲਈ ਤੇ ਪਰਚਾਰ ਹੰਢਿਆ ਵਰਤਿਆ ਸਿੱਖ ਹੀ ਕਰ ਸਕਦਾ ਹੈ।ਏਸ ਸਿੱਖ ਨੂੰ ਆਗਰੇ ਦੇ ਸਾਰੇ ਅਲਾਕੇ ਦੇ ਪਰਚਾਰ ਲਈ ਘਲਣਾ ਜ਼ਾਹਿਰ ਕਰਦਾ ਹੈ ਕਿ ਗੁਰਦਾਸ ਜੀ ਵਿਚ ਹੁਣ ਪਕਿਆਈ ਆਈ ਹੋਈ ਸੀ,ਤੇ ਪਰਚਾਰ ਦੇ ਹਰ ਕੰਮ ਸੰਭਾਲਣਦਾ ਗੁਰੂ ਦੇਵ ਨੂੰ ਪੂਰਾ ਭਰੋਸਾ ਸੀ। ਹੁਣ ਗੁਰਦਾਸ ਜੀ ਭਾਈ ਸਾਹਿਬ ਦੀ ਪਦਵੀ ਲੈ ਚੁੱਕੇ ਸਨ। ਰਾਹ ਵਿਚ, ਹਰ ਵੱਡੇ ਸ਼ਹਿਰ ਉਤਾਰਾ ਕਰਦੇ ਹੋਏ, ਉਪਦੇਸ਼ ਦੀ ਲਹਿਰ ਲਾਉਂਦੇ, ਟਿਕਾਣੇ ਤੇ ਪੁੱਜੇ। ਇਹਨੀਂ ਦਿਨੀਂ ਸਰਕਾਰੀ ਬੋਲੀ ਫਾਰਸੀ ਤੇ ਜਨਤਾ ਦੀ ਬੋਲੀ ਬ੍ਰਿਜ ਭਾਸ਼ਾ ਦਾ ਜ਼ੋਰ ਸੀ। ਮਲੂਮ ਹੋਂਦਾ ਹੈ ਏਸ ਦੌਰੇ ਉੱਤੇ ਆਪ ਨੇ ਕਾਫੀ ਕਬਿੱਤ ਲਿਖੇ ਤੇ ਸੁਣਾਏ। ਕਬਿਤਾਂ ਵਿਚ ਵਾਰਾਂ ਵਾਂਗ ਸਮਝਾਉਣੀ ਤੇ ਉਪਦੇਸ਼ ਦਿੱਤਾ ਹੈ। ਹਰ ਚੀਜ਼ ਦੀ ਪਕਿਆਈ ਲਈ ਦ੍ਰਿਸ਼ਟਾਂਤ ਅਲੰਕਾਰ ਦੀ ਮੰਗਲੀ ਬਣਾ ਕੇ ਫਬਾਇਆ ਤੇ ਸਜਾਇਆ ਹੈ। ਬ੍ਰਿਜ ਭਾਸ਼ਾ ਜਨਤਾ ਦੀ ਬੋਲੀ ਹੋਣ ਕਰ ਕੇ ਏਸ ਰਾਹੀਂ ਪਰਚਾਰ ਹੋਂਦਾ ਗਿਆ। ਬ੍ਰਿਜ ਭਾਸ਼ਾ ਨੂੰ ਤਾਂ ਹਾਕਮ ਵੀ ਅਪਣਾ ਰਹੇ ਸਨ। ਅਬੁਦਲ ਰਹੀਮ ਖਾਨ ਖਾਨਾਂ ਵੀ ਸੁਹਣੀ ਬ੍ਰਿਜ ਭਾਸ਼ਾ ਲਿਖਦਾ ਸੀ। ਦੋਹੇ ਬਹੁਤ ਮਸ਼ਹੂਰ ਹਨ। ਏਸੇ ਕਰ ਕੇ ਫਾਰਸੀ ਨਾਲੋਂ ਏਸ ਬੋਲੀ ਵਿਚ ਭਾਈ ਸਾਹਿਬ ਨੇ ਉਪਦੇਸ਼ ਦਿਤਾ। ਹਕੂਮਤੀ ਬੋਲੀ ਅਖੜਾਂ ਦੀ ਤੇ ਚੂਹੜਿਆ ਦੀ ਹੋਂਦੀ ਹੈ। ਅਖੜਾਂ ਉੱਤੇ ਉਪਦੇਸ਼ ਕਾਟ ਨਹੀਂ ਕਰਦਾ। ਜਨਤਾ ਦੀ ਬੋਲੀ ਵਿਚ ਜਨਤਾ ਨੂੰ ਜੇ ਠੀਕ ਠੀਕ ਸਮਝਾਇਆ ਜਾਏ ਤਾਂ ਉਸ ਉੱਤੇ ਜਨਤਾ ਤੁਰ ਪੈਂਦੀ ਹੈ। ਆਮ ਜਨਤਾ ਨੂੰ ਘਰੋਗੇ ਦ੍ਰਿਸ਼ਟਾਂਤ ਦੇ ਕੇ ਗਲ ਸਮਝਾਂਦੇ; ਮਥਰਾ ਆਦਿ ਵਿਚ ਵਿਦਿਆ

ਅਭਮਾਨੀ ਪੰਡਤਾਂ ਨੂੰ ਮਿਲਦੇ ਤੇ ਅਰਥ ਗੌਰਵ ਭਰਪੂਰ ਬਾਣੀ ਸੁਣਾਂਦੇ। ਉਹ ਲੋਕ ਪੰਡਤਾਈ ਭਰੀ ਗਲ ਨੂੰ ਵਧੇਰੇ ਸੁਣਦੇ ਸਨ। ਕੁਝ ਨਾ ਕੁਝ ਵੇਲੇ ਦੀ ਮਾਂਗ ਮੁਤਾਬਕ ਮਹਾਂ ਕਵੀ ਨੂੰ ਕਰਨਾ ਪੈਂਦਾ ਹੈ। ਵਾਰਾਂ ਵਿਚ ਏਸੇ ਪਿੱਛੇ ਏਨੀ ਅਰਥਾਂ ਦੀ ਔਖਿਆਈ ਨਹੀਂ, ਏਥੇ ਸਿੱਧਿਆਂ ਨੂੰ ਖਿਆਲ ਸਮਝਾਣੇ ਸਨ। ਓਥੇ ਪੜ੍ਹੇ ਹੋਏ ਮਾਂਹ ਦੇ ਆਟੇ ਵਾਂਗ ਆਕੜੇ ਹੋਏ ਸਨ ਤੇ ਉਹਨਾਂ ਨੂੰ ਓਸ ਥਾਂ ਚਮਤਕਾਰ ਹੀ ਦਿਖਾਣਾ ਸੀ।

ਚੌਥੇ ਸਤਿ ਗੁਰੂ ਜੋਤੀ ਜੋਤ ਸਮਾਏ।ਆਗਰੇ ਸੋ ਪੁੱਜੀ। ਆਪ* ਅੰਮ੍ਰਿਤਸਰ ਪੁੱਜੇ। ਗੁਰ ਬਿਲਾਸ ਪਾਤਸ਼ਾਹੀ ਛੇਵੀਂ ਦੇ ਲਿਖੇ ਮਗਰ ਜਾਈਏ ਤਾਂ ਪਤਾ ਲਗਦਾ ਹੈ ਕਿ ਭਾਈ ਸਾਹਿਬ ਹਜ਼ੂਰ ਦੇ ਸਮਾਉਣ ਸਮੇਂ ਗੋਇੰਦਵਾਲ ਹਾਜ਼ਰ ਸਨ।।

ਹੁਣ ਸਮਾਂ ਗੁਰੂ ਅਰਜਨ ਜੀ ਦਾ ੧੬੩੮ ਤੋਂ ੧੬੬੩ ਬਿਕਰਮੀ ਦਾ ਆ ਜਾਂਦਾ ਹੈ। ਆਪ ਜੀ ਦੇ ਵਡੇ ਭਰਾ ਪ੍ਰਿਥੀ ਚੰਦ ਜੀ ਸਨ, ਜਿਹੜੇ ਈਰਖਾ ਕਰਦੇ ਤੇ ਗੱਦੀ ਉੱਤੇ ਗੁਰੂ ਜੀ ਨੂੰ ਦੇਖ ਕੇ ਜਰਦੇ ਨਹੀਂ ਸਨ। ਆਪਣੇ ਆਪ ਨੂੰ ਗੱਦੀ ਦਾ ਹਕਦਾਰ ਕਹਿ ਕੇ ਹਰ ਥਾਂ ਤੇ ਕਬਜ਼ਾ ਕਰ ਲਿਆ। ਵਡਿਆਂ ਵਿਚ ਈਰਖਾ ਦੀ ਲਾਟ ਆਮ ਤੌਰ ਤੇ ਬਲੀ ਹੀ ਰਹਿੰਦੀ ਹੈ ਤੇ ਪ੍ਰਿਥੀਏ ਜੀ ਤਾਂ ਸੁਖ ਨਾਲ ਭਾਂਬੜ ਬਣੇ ਹੋਏ ਸਨ। ਨਾ ਸੰਗਤ ਦਾ ਖਿਆਲ ਨਾ ਗੁਰਦੇਵ ਪਿਤਾ ਦੇ ਸਿੱਖੀ ਆਸ਼ੇ ਦਾ ਪਤਾ। ਬਸ ਚੜ੍ਹਾਵੇ ਦਾ ਹਾਬੜਾ ਲਗਾ ਹੋਇਆ ਸੀ। ਜੋ ਮਿਲੇ, ਮੈਨੂੰ ਮਿਲੇ ਜੋ ਚੜ੍ਹੇ ਮੈਨੂੰ ਚੜ੍ਹੇ ਦਾ ਏਲਾਨ ਸੀ। ਮੇਵੜੇ, ਮਸੰਦ ਅਜਿਹੇ ਹੱਥਾਂ ਉੱਤੇ ਆਏ ਕਿ ਉਹਨਾਂ ਪ੍ਰਿਥੀਏ ਦੀ ਬਣਾ ਕੇ ਦੋਹੀ ਫੇਰੀ। ਇਹ ਘੜਤਾਂ ਗੁਰੂ ਰਾਮ ਦਾਸ ਜੀ ਦੇ

---

*ਆਉਂਦੀ ਵਾਰ ਇਕ ਦੋ ਕਰਾਮਾਤਾਂ ਲਿਖੀਆਂ ਹਨ ਜਿਨ੍ਹਾਂ ਨੂੰ ਦਲੀਲ ਨਹੀਂ ਮਨਦੀ, ਨਾ ਹੀ ਇਤਿਹਾਸਕ ਸਬੂਤ ਦਿੱਤੇ ਗਏ ਹਨ।

ਵੇਲੇ ਹੀ ਘੜੀਆਂ ਹੋਈਆਂ ਸਨ। ਪਹਿਲਾਂ ਹੀ "ਮੇਰਾ ਮਨ ਲੋਚੈ" ਵਾਲੀਆਂ ਚਿਠੀਆਂ ਲੁਕਾ ਛੁਪਾ ਲਈਆਂ ਸਨ ਤੇ ਹੁਣ ਰਾਜ ਆਪਣਾ ਹੋ ਗਿਆ। ਗੁਰੂ ਅਰਜਨ ਦੇਵ ਜੀ ਠੰਢੇ ਦਿਲ ਨਾਲ ਸਭ ਕਾਰੇ ਵੇਖਦੇ ਰਹੇ।

ਭਾਈ ਸਾਹਿਬ ਗੋਇੰਦਵਾਲੋਂ ਰਾਮਦਾਸ ਪੁਰ ਪੁਜੇ। ਓਥੇ ਦੇਗਾਂ ਮੂਧੀਆਂ ਤੇ ਲੰਗਰ ਮਸਤਾਨਾ ਡਿੱਠਾ। ਉਸ ਦਿਨ ਆਪ ਨੂੰ ਵੀ ਮਿੱਸਾ ਪ੍ਰਸ਼ਾਦ ਮਿਲਿਆ। ਹੱਕੇ ਬੱਕੇ ਰਹਿ ਗਏ ਪਈ ਏਡਾ ਅਨਰਥ ਗੁਰੂ ਰਾਮਦਾਸ ਦੀ ਏਨੀ ਹੁਕਮ ਅਦੂਲੀ। ਆਪਣੇ ਘਰ ਨੂੰ ਘਰ ਦਾ ਦੀਵ ਹੀ ਲਗ ਪਿਆ ਹੈ। ਸੋਚਿਆ ਕੀ ਸਿੱਖੀ ਏਸ ਤਰ੍ਹਾਂ ਮਿਟ ਹੀ ਜਾਏਗੀ ? ਕੀ ਸੂਰਜ ਉੱਤੇ ਬਦੱਲ ਟਿਕੇ ਹੀ ਰਹਿਣਗੇ ? ਕੀ ਗੁਰਸਿੱਖ ਗੁਰੂ ਦੀ ਭੁੱਖ ਤਕਲੀਫ ਸਹਾਰ ਸਕਦਾ ਹੈ ? ਭਾਈ ਸਾਹਿਬ ਨੇ ਭਾਈ ਬੁੱਢੇ ਜੀ ਨੂੰ ਬੀੜੋਂ ਸਦਾਇਆ ਤੇ ਸਾਰਾ ਮਾਮਲਾ ਦਸਿਆ। ਲੰਗਰ ਤੇ ਹੋਰ ਚੀਜ਼ਾਂ ਅੱਖੀਂ ਦਿਖਾਈਆਂ। ਵਿਚਾਰ ਕੇ ਸਿੱਟਾ ਕਢਿਆ ਪਈ ਸੰਗਤਾਂ ਨੂੰ ਅਸਲੀ ਗਲ ਸਮਝਾਈ ਜਾਵੇ।

ਭਾਈ ਸਾਹਿਬ ਨੇ ਸਿਖਾਂ ਰਾਹੀਂ ਗੁਰੂ ਰਾਮਦਾਸ ਜੀ ਦਾ ਸੁਨੇਹਾ ਹਰ ਇਕ ਨੂੰ ਚੁਫੇਰੇ ਭੇਜਿਆ। ਆਪ ਵੀ ਜ਼ਰੂਰੀ ਥਾਵਾਂ ਤੇ ਪੁਜੇ, ਗੁਰੂ ਦੇ ਚਰਣਾਂ ਵਿਚ ਹਾਜ਼ਰ ਹੋਣ ਦਾ ਉਤਸ਼ਾਹ ਦਿੱਤਾ ਤੇ ਗੁਰੂ ਦਾ ਲੰਗਰ ਤੋਰੀ ਰਖਣ ਦਾ ਪਹਿਲਾ ਧਰਮ ਦੱਸਿਆ। ਕਈ ਵਾਰੀ ਆਪ ਗੁਰੂ ਦੇ ਮਹਿਲਾਂ ਤੋਂ ਕੋਹ ਕੁ ਦੀ ਵਿਥ ਤੇ *ਪਿਪਲੀ ਹੇਠ ਇਕ ਥੜ੍ਹੇ ਤੇ ਆ ਬਹਿੰਦੇ ਤੇ ਗੁਰੂ ਕੇ ਲਈ ਲੰਗਰ ਭੇਟਾ ਲੈ ਜਾਂਦੇ। ਮਲੂਮ ਹੋਂਦਾ ਹੈ ਏਧਰ ਦੀ ਸੰਗਤ ਪ੍ਰਿਥੀਏ ਪਾਰਟੀ ਤੋਂ ਬਹੁਤ ਡਰਦੀ ਸੀ। ਭਾਈ ਸਾਹਿਬ ਨੂੰ ਹੀ ਵਸਤਾਂ ਪੁਚਾ ਦੇਂਦੀ ਸੀ।

---

*ਜਿੱਥੇ ਹੁਣ "ਪਿਪਲੀ ਸਾਹਿਬ" ਗੁਰੂਦਵਾਰਾ ਹੈ।

ਭਾਈ ਸਾਹਿਬ ਦੀ ਸੋਚ ਉਦਮ ਨਾਲ ਠੱਲ੍ਹ ਪੈ ਗਿਆ। ਸੰਗਤਾਂ ਆਉਣ ਲਗ ਪਈਆਂ। ਲੰਗਰ ਲੱਗਣ ਲਗ ਪਏ। ਪ੍ਰਿਥੀਏ ਜੀ ਦੀ ਖੁੜਭਾ ਖੁੜਭੀ ਦੇਖ ਕੇ ਭਾਈ ਸਾਹਿਬ ਦੀ ਰਾਹੀਂ ਗੁਰੂ ਕੇ ਬਾਜ਼ਾਰ ਦੇ ਕਰਾਇਆਂ ਦੀ ਆਮਦਨ ਪ੍ਰਿਥੀ ਚੰਦ ਜੀ ਨੂੰ ਦੇ ਦਿੱਤੀ। ਚੌਂਕ ਪਾਸੀਆਂ ਦੀਆਂ ਦੁਕਾਨਾਂ ਦਾ ਕਰਾਇਆ ਮਹਾਂ ਦੇਵ ਜੀ ਦੇ ਸਪੁਰਦ ਕੀਤਾ ਗਿਆ।

ਪ੍ਰਿਥੀ ਚੰਦ ਜੀ ਦੇ ਭੇੜ ਨਸ਼ਰ ਹੋਣ ਲਗ ਪਏ ਤੇ ਉਹ ਲੋਕਾਂ ਵਿਚ ਰਹਿਣੋ ਘਬਰਾਏ ਝਿਜਕੇ ਤੇ ਆਪਣੇ ਸਹੁਰੇ ਪਿੰਡ ਹੇਹਰੀਂ ਚਲੇ ਗਏ। ਗੁਰੂ ਜੀ ਨੇ ਭਾਈ ਗੁਰਦਾਸ ਜੀ ਨੂੰ ਭਰਾ ਹੋਰਾਂ ਪਾਸ ਘਲਿਆ ਕਿ ਉਹ ਲੰਗਰ ਦਾ ਵੀ ਕੰਮ ਕਾਜ ਕਰਨ ਤੇ ਇਥੇ ਆ ਰਹਿਣ। ਅਜਿਹੇ ਕੰਮ ਬੜੇ ਸਿਆਣੇ ਤੇ ਸਮਝਦਾਰ ਰਾਹੀਂ ਕਰਾਏ ਜਾਂਦੇ ਹਨ। ਭਾਈ ਸਾਹਿਬ ਪ੍ਰਿਥੀ ਚੰਦ ਜੀ ਨੂੰ ਵੀ ਮਿਲੇ। ਗੁਰੂ ਅਰਜਨ ਦਾ ਸੁਨੇਹਾ ਬੜੀ ਮਿਠਤ ਤੇ ਵਿਚਾਰ ਨਾਲ ਸੁਣਾ ਸਮਝਾ ਦਿੱਤਾ। ਪ੍ਰਿਥੀਏ ਹੋਰਾਂ ਨੂੰ ਕੌੜ ਚੜ੍ਹਦੀ ਗਈ। ਭਾਈ ਜੀ ਦੀ ਠੰਢ, ਗਰਮੀ ਵਰਤਾਂਦੀ ਗਈ। ਏਧਰ ਪਿਆਰ ਤੇ ਓਧਰ ਤਲਖੀ ਸੀ। ਏਧਰ ਜੀ ਜੀ ਓਧਰ ਤੂੰ ਤੂੰ ਤਕ ਗਲ ਪੁਜੀ। ਇਹ ਪੈਰਾਂ ਵਲ ਤਕਦੇ ਤੇ ਉਹ ਸਿਰੇ ਚੜ੍ਹਦੇ। ਅਕਲ ਉਡ ਗਈ। ਗੁੱਸੇ ਨੇ ਦਿਮਾਗ਼ ਵਿਚ ਖੌਰੂ ਪਾਇਆ। ਜ਼ਬਾਨ ਲਗਾਮੋਂ ਨਿਕਲੀ। ਬੋਲ ਨਿਕਲਣ ਨਾ, ਕਿ ਸਾਨੂੰ ਕਿਸ ਦੀ ਸ਼ਾਨ ਵਿਰੁਧ ਕਢਿਆ ਜਾ ਰਿਹਾ ਹੈ। ਓੜਕ ਦੰਦ ਪੀਹ ਪੀਹ ਕੇ ਬੋਲ ਵਗਾਹ ਮਾਰੇ। ਉਹ ਸਨ ਗੁਰੂ ਅਰਜਨ ਜੀ ਦੇ ਖਿਲਾਫ। ਭਾਈ ਸਾਹਿਬ ਇਹ ਸੁਣ ਕੇ ਉਠ ਪਏ ਤੇ ਪਰਤੇ। ਦਿਲ ਤੇ ਸੱਟ ਵੱਜੇ ਤੇ ਕਵੀ ਕੂਕੇ ਨਾ, ਕਿਸ ਤਰ੍ਹਾਂ ਹੋ ਸਕਦਾ ਸੀ ? ਬਸ ਆਉਂਦਿਆਂ ਆਉਂਦਿਆਂ ਵਾਰ ੩੬ ਬਣਾਈ। ਇਹ ਮੀਣੇ ਦੀ ਵਾਰ ਕਹੀ ਜਾਂਦੀ ਹੈ। ਗੁਰੂ ਰਾਮਦਾਸ ਜੀ ਨੇ ਪ੍ਰਿਥੀ ਚੰਦ ਦੀ ਹਾਲਤ ਦੇਖ ਕੇ ਉਹਨੂੰ ਮੀਣਾ ਕਿਹਾ ਸੀ। ਮੀਣਾ

ਕਮੀਨੇ ਤੋਂ ਭਾਵ ਹੈ। ਸੋ ਭਾਈ ਜੀ ਨੂੰ ਉਹ ਮੀਣਾ ਪਦ ਯਾਦ ਆਇਆ ਤੇ ਵਰਤਿਆ। ਵਾਰ, ਗੁਰੂ ਨਿੰਦਕਾਂ ਤੇ ਭਾਰੀ ਸੱਟ ਹੈ। ਪੰਜਾਬੀ ਕਵਿਤਾ ਵਿਚ ਏਡੀ ਲੰਬੀ ਨਖੇਧੀ ਸ਼ਾਇਦ ਪਹਿਲੀ ਵਾਰੀ ਏਸ ਮਹਾਂ ਕਵੀ ਨੇ ਕੀਤੀ ਹੈ। ਏਸ ਵਾਰ ਨੇ ਪ੍ਰਿਥੀਏ ਦੀ ਕਲੱਈ ਖੋਲ੍ਹ ਕੇ ਰਖ ਦਿੱਤੀ। ਹੁਣ ਉਹ ਸਰਕਾਰੀ ਬੰਦਿਆਂ ਦਾ ਮੂੰਹ ਤਕਣ ਲਗ ਪਿਆ। ਆਪਣਿਆਂ ਤੋਂ ਟੁੱਟ ਗਿਆ।

ਭਾਈ ਸਾਹਿਬ ਨੇ ਵਾਰਾਂ ਵਿਚ ਗੁਰਦਵਾਰੇ ਦੀ ਚੜ੍ਹਤ ਨੂੰ ਛਕਣ ਵਾਲਿਆਂ ਦਾ ਬੁਰਾ ਹਾਲ ਕੀਤਾ ਹੈ। ਆਪ ਜੀ ਨੂੰ ਗੁਰਦਵਾਰਾ (ਹਰਿਮੰਦਰ) ਦੀ ਉਸਾਰੀ ਦਾ ਕੰਮ ਸੌਂਪਿਆ ਗਿਆ। ਇਹਨਾਂ ਬਲੈਕ ਤਾਂ ਹੋਣ ਹੀ ਨਹੀਂ ਸੀ ਦੇਣੀ, ਉਸਾਰੀ ਵਿਚ ਦਿਨ ਰਾਤ ਲਗੇ ਰਹੇ। ਗੁਰ ਪ੍ਰਤਾਪ ਸੂਰਜ ਵਿਚ ਇਉਂ ਜ਼ਿਕਰ ਕੀਤਾ ਹੈ।

ਭਉ ਭਗਤਿ ਕੈ ਭੌਨ ਹੁਲਾਸ।
ਕਰ ਹੈ ਸੇਵ ਭਾਈ ਗੁਰਦਾਸ।

ਭਾਈ ਸਾਹਿਬ ਨੂੰ ਜਦੋਂ ਕਦੇ ਮੌਕਾ ਮਿਲਦਾ, ਬਾਣੀ ਉਚਾਰੀ ਜਾਂਦੇ ਸਨ। ਸੂਰਜ ਪ੍ਰਕਾਸ਼ ਤੋਂ ਪਤਾ ਲਗਦਾ ਹੈ ਜਦੋਂ ਕੋਈ ਪੰਡਿਤ ਦਰਬਾਰ ਵਿਚ ਆਉਂਦਾ ਖਾਸ ਚਰਚਾ ਹੋਂਦੀ ਤਾਂ ਕਬਿਤ ਵੀ ਬਣਾਂਦੇ ਸਨ। ਆਮ ਸੰਗਤਾਂ ਨੂੰ ਗੁਰ ਸਿੱਖੀ ਦ੍ਰਿੜਾਉਣ ਲਈ ਵਾਰਾਂ ਸੁਣਾਂਦੇ ਸਨ। ਲੋਕਾਂ ਦਾ ਸਿਦਕ ਕਾਇਮ ਰਖਣ ਲਈ ਗੁਰ ਸਿੱਖ, ਗੁਰ ਸਿੱਖੀ ਉੱਤੇ ਵਾਰਾਂ ਦੀਆਂ ਵਾਰਾਂ ਲਿਖੀਆਂ, ਗੁਰ ਸਿੱਖੀ ਦੀ ਰਹਿਤ ਬਹਿਤ ਤੋਂ ਗੁਰ ਸਿੱਖੀ ਦੀ ਅਭੇਦਤਾ ਦੀ ਅਵਸਥਾ ਤਕ ਬਿਆਨ ਕੀਤਾ। ਏਸ ਤਰ੍ਹਾਂ ਆਪ ਜੀ ਮਨ ਰਾਹੀਂ ਵੀ ਗੁਰ ਸੇਵਾ ਤੇ ਜੁਟੇ ਰਹੇ।

ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ, ਭਗਤ ਬਾਣੀ ਤੇ ਹੋਰ ਜ਼ਰੂਰੀ ਬਾਣੀਆਂ ਨੂੰ ਅਕੱਠਾ ਕਰਨ ਦਾ ਨਿਸਚਾ ਕੀਤਾ। ਦੂਰੋਂ ਨੇੜਿਉਂ

ਪੋਥੀਆਂ ਤੇ ਪਤਰੇ ਆਉਣ ਲੱਗੇ । ਗੋਇੰਦ ਵਾਲੋਂ ਬਾਬਾ ਮੋਹਨ ਜੀ ਤੋਂ ਪੋਥੀ, ਗੁਰਦੇਵ ਆਪ ਲੈ ਆਏ। ਏਸ ਪੋਥੀ ਵਿਚ ਭਗਤਾਂ ਦੀ ਬਾਣੀ ਤੀਜੇ ਗੁਰੂ ਜੀ ਨੇ ਅਕੱਠੀ ਕਰਾਈ ਸੀ। ਸਭ ਸਾਮਾਨ ਅਕੱਠਾ ਹੋ ਗਿਆ । ਰਾਮਸਰ ਗੁਰਦਵਾਰੇ ਵਾਲੀ ਥਾਂ ਤੰਬੂ ਲਗ ਗਿਆ। ਭਾਈ ਸਾਹਿਬ ਨੂੰ ਕਿਹਾ ਕਿ ਆਪ ਦੀ ਬਾਣੀ ਵੀ ਭਗਤਾਂ ਦੇ ਨਾਲ ਚੜ੍ਹਨੀ ਹੈ। ਆਪ ਨੇ ਹੱਥ ਬੰਨ੍ਹ ਅਰਜ਼ ਗੁਜ਼ਾਰੀ "ਜੀ ਸਚੇ ਪਾਤਸ਼ਾਹ ਦਾਸ ਦੀ ਤੁਕਬੰਦੀ ਸਾਹਿਬਾਂ ਦੀ ਬਾਣੀ ਨਾਲ ਨਹੀਂ ਬਹਿ ਸਕਦੀ।" ਸਾਹਿਬਾਂ ਫਰਮਾਇਆ "ਇਹ ਬਾਣੀ ਗ੍ਰੰਥ ਜੀ ਦੀ ਕੁੰਜੀ ਹੈ। ਏਸ ਬਾਣੀ ਵਿਚ ਗ੍ਰੰਥ ਜੀ ਦੇ ਸਭ ਤੱਤ ਪਏ ਹੋਏ ਹਨ।" ਅੰਖੀਰ ਆਪ ਜੀ ਤੋਂ ਬੀੜ ਦੀ ਲਿਖਾਈ ਕਰਾਈ । ਏਸ ਲਈ ਨਹੀਂ ਕਿ ਹੱਥ ਸੋਹਣਾ ਸੀ ਜਾਂ ਹੋਰਾਂ ਤੋਂ ਚੰਗਾ ਲਿਖ ਸਕਦੇ ਸਨ। ਏਸ ਲਈ ਕਿ ਮਹਾਂ ਵਿਦਵਾਨ ਸਨ। ਕਿਸੇ ਵਲੇ ਸਾਨੂੰ ਫੁਰਸਤ ਨਾ ਵੀ ਹੋਇਆ ਕਰੇਗੀ ਤਾਂ ਵੀ ਦੇਖ ਚੁਣ ਕੇ ਕੰਮ ਨੇਪਰੇ ਚਾੜ੍ਹ ਲੈਣਗੇ। ਏਸ ਤਰ੍ਹਾਂ ਆਪ ਕਿਸੇ ਵੇਲੇ "ਸੁਧ ਕੀਚੈ" ਲਿਖ ਕੇ ਭਾਈ ਸਾਹਿਬ ਨੂੰ ਪਤਰੇ ਫੜਾ ਦੇਂਦੇ ਤੇ ਭਾਈ ਸਾਹਿਬ ਵਾਰਾਂ ਦੀਆਂ ਪਉੜੀਆਂ ਮੁਤਾਬਕ ਸਲੋਕ ਬੀੜ ਦੇਂਦੇ।

੧੬੬੫ ਬਿਕਰਮੀ ਵਿਚ ਇਹ ਵਡਾ ਕਾਰਜ ਸਿਰੇ ਚੜ੍ਹਿਆ। ਅਕਬਰ ਪਾਤਸ਼ਾਹ ਵਟਾਲੇ ਆਇਆ । ਤੰਗ-ਦਿਲਿਆਂ ਸ਼ਕੈਤ ਕੀਤੀ ਕਿ ਨਵੀਂ ਬਣੀ ਕਿਤਾਬ ਦੀਨ ਧਰਮ ਦੇ ਵਿਰੁੱਧ ਹੈ। ਗ੍ਰੰਥ ਸਾਹਿਬ ਜੀ ਨੂੰ, ਭਾਈ ਗੁਰਦਾਸ ਜੀ ਵਟਾਲੇ ਲੈ ਕੇ ਗਏ।

ਪਹਿਲਾ ਵਾਕ ਆਇਆ–

"ਖ਼ਾਕ ਨੂਰ ਕਰਦੰ ਆਲਮ ਦੁਨੀਆਇ" ਸ਼ਹਿਨਸ਼ਾਹ ਖੁਸ਼ ਹੋ ਗਿਆ। ਚੁਗਲੀ ਬਾਜ਼ਾਂ ਨੂੰ ਕਿਥੋਂ ਚੈਣ ਚਉਂ ਆਉਂਦਾ ? ਉਹਨਾਂ ਏਹੋ ਰਟ ਲਾਈ ਰਖੀ ਪਈ ਸ਼ਬਦ ਪਹਿਲਾਂ ਹੀ ਕਢਿਆ ਹੋਇਆ ਸੀ। ਤਦ ਅਕਬਰ ਨੇ ਆਪ ਪਤਰੇ ਉਲਟਾ ਕੇ ਪਾਠ ਕਰਾਇਆ, ਹੁਕਮ

ਹੋਇਆ :

ਅਲਹੁ ਅਗਮ ਖੁਦਾਈ ਬੰਦੇ
ਛੋਡਿ ਖਿਆਲ ਦੁਨੀਆ ਕੇ ਧੰਦੇ ।

ਸੋੜ-ਦਿਲਿਆਂ ਫੇਰ ਕਿਹਾ "ਜੀ ਹੋਰ ਥਾਂ ਵੇਖੋ" । ਤੀਜੀ ਵਾਰੀ ਸ਼ਬਦ ਆਇਆ :-

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ।

*ਅਕਬਰ ਨੇ ੫੧ ਮੋਹਰਾਂ ਨਜ਼ਰ ਕੀਤੀਆਂ ਤੇ ਭਾਈ ਸਾਹਿਬ ਤੇ ਨਾਲ ਦਿਆਂ ਸਿਖਾਂ ਨੂੰ ਕੀਮਤੀ ਦੁਸ਼ਾਲੇ ਦਿੱਤੇ । ਤਿੰਨੇ ਵਾਰੀ ਭਾਈ ਸਾਹਿਬ ਨੇ ਪਾਠ ਕੀਤਾ। ਪਾਠ ਕਰਨਾ ਵੀ ਇਕ ਆਰਟ ਹੈ ਤੇ ਭਾਈ ਸਾਹਿਬ ਦਾ ਰਾਜ ਦਰਬਾਰ ਵਿਚ ਪਾਠ ਕਰਨਾ ਵੀ ਸਾਫ਼ ਦਸਦਾ ਹੈ ਕਿ ਆਪ ਏਸ ਹੁਨਰ ਤੋਂ ਵੀ ਪੱਕੇ ਜਾਣੂ ਸਨ ।

ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਲਾਹੌਰ ਸ਼ਹਾਦਤ ਹੋ ਗਈ। ਆਪ ਦੀਆਂ ਵਾਰਾਂ ਜਾਂ ਕਬਿੱਤਾਂ ਵਿਚ ਕਿਤੇ ਵੀ ਇਸ ਪਾਸੇ ਇਸ਼ਾਰਾ ਨਹੀਂ । ਐਡਾ ਵਡਾ ਕਵੀ ਗੁਰ ਘਰ ਦੇ ਧ੍ਰੋਹੀਆਂ ਦੀ ਹਰ ਥਾਂ ਤੇ ਖਬਰ ਲਵੇ ਤੇ ਕਾਤਲਾਂ ਦਾ ਜ਼ਿਕਰ ਨਾ ਕਰੇ ਹੈਰਾਨੀ ਹੈ। ਕੁਰਬਾਨੀ ਦੇ ਇਤਹਾਸ ਵਿਚ ਜੋ ਸਤਿਗੁਰ-ਪਿਆਰ ਜ਼ਾਹਿਰ ਹੋਣਾ ਸੀ ਤੇ ਅਜਿਹਾ ਮਜ਼ਮੂਨ ਅਜਿਹੇ ਸਿਆਣੇ ਤੇ ਵੱਡੇ ਕਵੀ ਦੀ ਕਲਮੋਂ ਤਾਂ ਜ਼ਰੂਰ ਨਿਕਲਿਆ ਹੋਵੇਗਾ। ਪਰ ਮਲੂਮ ਹੁੰਦਾ ਹੈ ਉਹ ਵਾਰ ਏਧਰ ਓਧਰ ਹੋ ਗਈ ਹੈ । ਹੁਣ ਵੀ ਭਾਈ ਸਾਹਿਬ ਦੇ ਕਬਿਤ ਸਵੀਏ ੫੫੬ ਤੋਂ ੬੭੫ ਤਕ ਰਾਣਾ ਸੂਰਤ ਸਿੰਘ ਦੇ ਕਰਤਾ ਜੀ ਨੇ ਲੱਭੇ ਹਨ ।

ਏਸੇ ਨੁਕਤੇ ਨੂੰ ਧਿਆਨ ਵਿਚ ਰਖਦਿਆਂ ਰਾਣਾ ਸੂਰਤ ਸਿੰਘ ਦੇ ਕਰਤਾ ਜੀ ਨੇ ਲਿਖਿਆ ਹੈ ਕਿ ੨੪ਵੀਂ ਵਾਰ ਦੀ ੨੩ਵੀ ਪਉੜੀ ਵਿਚ ਭਾਈਸਾਹਿਬ ਨੇ ਸ਼ਹੀਦੀ ਵਲ ਇਸ਼ਾਰਾ ਕੀਤਾ ਹੈ।ਪਉੜੀ ਦਾ ਭਾਵ ਉਹ

* ਵੇਖੋ ਤਵਾਰੀਖ ਗੁਰੂ ਖਾਲਸਾ ਤੇ ਮਕਾਲਿਫ਼ ਸਾਹਿਬ ਦਾ ਇਤਿਹਾਸ।

ਨਾਲ ਕੀਤੀ। ਸਰਦਾਰ ਸਾਹਿਬ ਨਾਲ ਬੜੇ ਸਵਾਲ ਜਵਾਬ ਹੋਏ। ਨਹੀਂ ਨਿਕਲ ਰਿਹਾ ਜਿਹੜਾ* ਦਸਿਆ ਜਾਣਾ ਚਾਹੀਦਾ ਸੀ। ਖਿੱਚ ਘਸੀਟ ਕੇ ਜੇ ਅਰਥ ਬਣਨ ਤਾਂ ਏਨੇ ਬਣ ਸਕਦੇ ਹਨ ਕਿ ਹਜ਼ੂਰ ਸਮਾ ਗਏ। ਏਨੀ ਗਲ ਨਾਲ ਵੀ ਏਸ ਦੀ ਇਤਿਹਾਸਕ ਕੀਮਤ ਕੀ ਵਧ ਸਕਦੀ ਹੈ? ਜ਼ੁਲਮ ਵਲ ਇਸ਼ਾਰਾ ਨਹੀਂ ਹਾਕਮਾਂ ਦੀ ਕਠੋਰਤਾ ਵਲ ਨਹੀਂ ਤੇ ਹੋਇਆ ਕੀ?

ਇਹ ਸਤਰਾਂ ਲਿਖ ਕੇ ਸ੍ਰੀ ਚਾਤ੍ਰਿਕ ਜੀ ਤੋਂ ਪੂਜਣ ਜੋਗ ਭਾਈ ਵੀਰ ਸਿੰਘ ਜੀ ਦੀ ਸੇਵਾ ਵਿਚ ਪਤਰ ਭੇਜੇ ਕਿ ਆਪਣੀ ਲਿਖਤ ਉੱਤੇ ਵਧੇਰੇ ਰੋਸ਼ਨੀ ਪਾਓ। ਉਹਨਾ ਸ੍ਰੀ ਮਾਨ ਗਿਆਨੀ ਹਜ਼ਾਰਾ ਸਿੰਘ ਜੀ ਦੇ ਟੀਕਾ ਦਾ ਹਵਾਲਾ ਦਿੱਤਾ ਕਿ ਓਸ ਵਿਚ ਏਸ ਪਉੜੀ ਦਾ ਅਰਥ ਜੋ ਕੀਤਾ ਗਿਆ ਹੈ ਉਹਦਾ ਸਾਫ ਇਸ਼ਾਰਾ ਸਤਿ ਗੁਰੂ ਜੀ ਦੀ ਕਸ਼ਟਾਂ ਭਰੀ ਅਖੀਰੀ ਰਾਤ ਵਲ ਹੈ।

ਪ੍ਰਿੰਸੀਪਲ ਜੋਧ ਸਿੰਘ ਸਾਹਿਬ ਦੀ ਸੇਵਾ ਵਿਚ ਦੋ ਵਾਰ ਹਾਜ਼ਰ ਹੋਇਆ ਤੇ ਉਹਨਾਂ ਸੋਚ ਸਮਝ ਤੇ ਵਿਚਾਰ ਕੇ ਫਰਮਾਇਆ "ਏਸ ਪਉੜੀ ਵਿਚੋਂ ਸ਼ਹੀਦੀ ਬਾਰੇ ਕੋਈ ਗਲ ਨਹੀਂ ਨਿਕਲਦੀ।" ਮੈਂ ਅਗੇ ਵੀ ਏਸ ਗਲ ਦਾ ਹਾਮੀ ਸਾਂ ਹੁਣ ਹੋਰ ਪੱਕਾ ਹੋਇਆ।

ਕੁਝ ਦਿਨਾਂ ਪਿੱਛੋਂ ਸ਼ਿਮਲੇ ਜਾਣਾ ਪਿਆ। ਸਰਦਾਰ ਕਪੂਰ ਸਿੰਘ ਆਈ.ਸੀ.ਐਸ.ਦੇ ਦਰਸ਼ਨ ਹੋਏ। ਉਪਰਲੀ ਸਾਰੀ ਗਲ ਉਹਨਾਂ

---

ਪਉੜੀ

* ਰਹਿੰਦੇ ਗੁਰ ਦਰਿਆਉ ਵਿਚ ਮੀਨ ਕੁਲੀਨ ਹੇਤ ਨਿਰਬਾਣੀ
ਦਰਸ਼ਨ ਦੇਖ ਪਤੰਗ ਜਿਉਂ ਜੋਤੀ ਅੰਦਰ ਜੋਤ ਸਮਾਣੀ
ਸ਼ਬਦ ਸੁਰਤ ਲਿਵ ਮਿਰਗ ਜਿਉਂ ਭੀੜ ਪਈ ਚਿਤ ਅਵਰ ਨ ਆਣੀ
ਚਰਨ ਕਵਲ ਮਿਲ ਭਵਰ ਜਿਉਂ ਸੁਖ ਸੰਪਟ ਵਿਚ ਰੈਣ ਵਿਹਾਣੀ
ਗੁਰ ਉਪਦੇਸ ਨਾ ਵਿਸਰੇ ਬਾਂਬੀਹੇ ਜਿਉਂ ਆਖ ਵਖਾਣੀ
ਗੁਰਮੁਖ ਸੁਖ ਫਲ ਪ੍ਰੇਮ ਰਸ ਸਹਿਜ ਸਮਾਧਿ ਸਾਧ ਸੰਗ ਜਾਣੀ
ਗੁਰ ਅਰਜਨ ਵਿਟਹੁ ਕੁਰਬਾਣੀ। ਵਾਰ ੨੪–੨੩

ਮੇਰੀ ਬੇਨਤੀ ਕਰਨ ਤੇ ਉਹਨਾਂ ਨਾਲ ਦੀ ਚਿੱਠੀ ਲਿਖ ਭੇਜੀ, ਜਿਸ ਵਿਚ ਜ਼ਰੂਰੀ ਸਵਾਲਾਂ ਦਾ ਉਤਰ ਦਿੱਤਾ ਹੈ। ਇਕ ਥਾਂ ਆਪ ਨੇ ਰਵਾਇਤੀ ਗਲ ਵੀ ਧਸਾਈ, ਜਿਸਨੂੰ ਮੈਂ ਉੱਕਾ ਨਹੀਂ ਮੰਨਦਾ। ਉਹ ਕਹਿੰਦੇ ਹਨ ਭਾਰਤੀ ਪਰਿਪਾਟੀ ਵਿਚ ਇਸ਼ਾਰਾ ਹੀ ਹੋਂਦਾ ਹੈ। ਮੈਂ ਅਰਜ਼ ਕਰਦਾ ਹਾਂ ਭਾਰਤੀ ਪਰਿਪਾਟੀ ਵਿਚ ਰਮਾਇਨ, ਮਹਾਂ ਭਾਰਤ ਤੇ ਪੁਰਾਣ ਵੀ ਹਨ। ਭਾਵੇਂ ਕੁਝ ਹੈ ਉਹਨਾਂ ਦੀ ਅਖੀਰਲੀ ਦਲੀਲ ਗੰਭੀਰਤਾ ਤੇ ਵਿਚਾਰ ਭਰੀ ਹੈ ਜਿਸਨੂੰ ਮੈ ਨਾ ਮੰਨਦਾ ਹੋਇਆ ਵੀ ਅੱਖੋਂ ਉਹਲੇ ਨਹੀ ਕਰ ਸਕਦਾ। ਏਸ ਲਈ ਚਿੱਠੀ ਜਿਉਂ ਦੀ ਤਿਉਂ ਦੇ ਰਿਹਾ ਹਾਂ।

ਪੁੱਛ ਇਹ ਹੇ ਕਿ ਕੀ, ਭਾਈ ਗੁਰਦਾਸ ਦੀ ਵਾਰ, "ਰਹੰਦੇ ਗੁਰ ਦਰਯਾਓ ਵਿਚ", ਗੁਰੂ ਅੱਰਜਨ ਦੇ ਸ਼ਹੀਦੀ ਸਾਕੇ ਤੋਂ ਸਿੱਧਾ ਪ੍ਰਭਾਵਤ ਹੋ ਕੇ ਲਿਖੀ ਗਈ ਹੈ ? ਮੇਰਾ ਉੱਤ੍ਰ ਹੈ, ਹਾਂ। ਇਹ ਤਾਂ ਸਪੱਸ਼ਟ ਹੀ ਹੈ ਜੋ ਗੁਰੂ ਦੀ ਸਹਿਨ ਸ਼ਕਤਿ ਤਤਿਕੱਸ਼ਾ, ਸ਼ਾਂਤੀ, ਆਤਮਕ ਉਚਾਣ ਤੇ ਸ਼ਾਰੀਰਕ ਵਿਭੂਤੀਆਂ ਉਤੇ ਕਾਬੂ, ਵੱਲ ਜੋ ਇਸ਼ਾਰੇ ਇਸ ਵਾਰ ਵਿੱਚ ਕੀਤੇ ਗਏ ਹਨ, ਉਹਨਾਂ ਇਸ਼ਾਰਿਆਂ ਦੀ ਉਸਤਤਿ ਦਾ ਮਮਦੂਹ, ਗੁਰੂ ਅਰਜਨ ਹੀ ਹੈ, ਹੋਰ ਕੋਈ ਵਿਯੱਕਤੀਗਤ ਗੁਰੂ ਨਹੀਂ, ਕਿਉਂ ਜੋ ਵਾਰ ਦਾ ਅੰਤਮ ਚਰਣਾਧਾਰ ਹੈ "ਗੁਰ ਅਰਜਣ ਵਿਟਹੁ ਕੁਰਬਾਣੀ।" ਇਹ ਵੀ ਸਿੱਧ ਹੈ, ਜੋ ਭਾਈ ਗੁਰਦਾਸ ਗੁਰੂ ਅਰਜਨ ਦੇ ਸ਼ਹੀਦੀ ਸਾਕੇ ਦਾ ਸਮਕਾਲੀ ਸੀ, ਤੇ ਰਵਾਯਤ ਇਉਂ ਭੀ ਹੈ, ਜੋ ਭਾਈ ਗੁਰਦਾਸ ਨੇ ਗੁਰੂ ਅਰਜਨ ਦੇ, ਬੰਦੀ ਖਾਨੇ ਵਿਚ ਪਏ ਹੋਏ ਤੇ ਤਸੀਹੇ ਸਹ ਰਹੇ, ਉਸ ਰਾਤ ਦਰਸ਼ਨ ਕੀਤੇ, ਜਿਸ ਤੋਂ ਕਿ ਦੂਜੀ ਸਵੇਰ, ਗੁਰੂ ਅਰਜਨ ਨੂੰ ਦਰਿਯਾ ਵਿਚ ਰੋਹੜ ਦਿਤਾ ਗਿਆ ਤੇ ਸਤਿਗੁਰੂ ਜੋਤੀ ਜੋਤ ਸਮਾ ਗਏ। ਕਿਵੇਂ ਵੀ ਹੋਵੇ, ਭਾਈ ਗੁਰਦਾਸ ਵਰਗੇ ਮਾਨਯਵਰ ਸਿੱਖ ਦਾ, ਗੁਰੂ ਵਯੱਕਤੀ ਨੂੰ

ਜੋ ਤਸੀਹੇ ਦਿੱਤੇ ਗਏ, ਉਹਨਾਂ ਤੋਂ ਭਲੀ ਪ੍ਰਕਾਰ ਜਾਣੂ ਹੋਣਾ, ਤੇ ਗੁਰੂ ਅੱਰਜਨ ਨੇ ਜਿਵੇਂ ਉਹਨਾਂ ਤਸੀਹਿਆਂ ਨੂੰ ਸੈਹਨ ਕੀਤਾ, ਉਸ ਤੋਂ ਵੀ ਗਿਯਾਤ ਹੋਣਾ, ਅਵੱਸ਼ ਮੰਨਣਾ ਪਵੇਗਾ। ਇਉਂ, ਇਹ ਵੀ ਮੰਨਣਾ ਪਵੇਗਾ ਜੋ ਭਾਈ ਗੁਰਦਾਸ ਨੇ ਜਦੋਂ ਇਹ ਵਾਰ, ਗੁਰੂ ਅਰਜਨ ਦੀ ਉਸਤਤਿ ਵਿਚ ਵਿਸ਼ੇਸ਼ ਕਰਕੇ ਲਿਖੀ,ਓਦੋਂ ਗੁਰੂ ਅਰਜਨ ਦੀ ਸ਼ਹੀਦੀ ਦਾ ਮਹਾਨ ਤੇ ਜੱਗਤ-ਪ੍ਰਸਿੱਧ ਚਮਤਕਾਰ, ਭਾਈ ਸਾਹਿਬ ਦੀਆਂ ਅੱਖੀਆਂ ਤੋਂ ਓਹਲੇ ਨਹੀਂ ਸੀ। ਫੇਰ, ਇਸ ਵਾਰ ਵਿਚ ਜੋ ਗੁਣ ਗੁਰੂ ਅਰਜਨ ਦੇ ਦਰਸਾ ਕੇ, ਉਸਤਤਿ ਕੀਤੀ ਗਈ ਹੈ ਉਹ ਗੁਣ ਉਹੋ ਹਨ, ਜਿਨ੍ਹਾਂ ਦਾ ਚਮਤਕਾਰ ਗੁਰੂ ਦੇ ਸ਼ਹੀਦੀ ਸਾਕੇ ਤੋਂ ਹੋਇਆ। ਗੁਰੂ ਅਰਜਨ ਦੇ ਹੋਰ ਮਹਾਨ ਤੇ ਪ੍ਰਸਿੱਧ ਗੁਣ, ਜਿਵੇਂ ਕਿ ਉਹਨਾਂ ਦਾ ਮਹਾਨ ਕਵੀ, "ਬਾਣੀ ਦਾ ਬੋਹਿਥਾ" ਹੋਣਾ, ਵੱਲ ਸੰਕੇਤ ਨਹੀਂ ਕੀਤਾ ਗਿਆ। ਇਉਂ ਵਿਚਾਰਿਆਂ ਮੇਰੇ ਮਨ ਵਿਚ ਕੋਈ ਸੰਸ਼ਾ ਨਹੀਂ ਜੋ ਇਹ ਵਾਰ, ਭਾਈ ਗੁਰਦਾਸ ਨੇ, ਗੁਰੂ ਅਰਜਨ ਦੇ ਸ਼ਹੀਦੀ ਸਾਕੇ ਤੋਂ ਹੀ ਪ੍ਰਭਾਵਤ ਹੋ ਕੇ, ਤੇ ਉਸ ਸ਼ਹੀਦੀ ਸਾਕੇ ਨੂੰ ਅੰਕਤ ਕਰਨ ਲਈ ਹੀ ਲਿਖੀ ਹੈ।

ਕਿੰਤੂ ਕੀਤਾ ਗਿਆ ਹੈ ਕਿ ਜੇ ਇਹ ਵਾਰ ਗੁਰੂ ਅਰਜਨ ਦਾ ਸ਼ਹੀਦੀ ਸਾਕਾ ਅੰਕਤ ਕਰਨ ਲਈ ਹੀ ਲਿਖੀ ਗਈ ਤਾਂ ਇਸ ਵਿਚ ਸਾਕੇ ਦੇ ਵਾਕ਼ਿਯਾਤ ਦਾ ਵਿਸਥਾਰ ਕਿਉਂ ਨਹੀਂ ਕੀਤਾ ਗਿਆ ? ਕੀ ਇਹ ਉਸ ਸਮੇਂ ਦੇ ਰਾਜਕੋਪ ਨੂੰ ਧਿਆਨ ਵਿੱਚ ਰੱਖ ਕੇ, ਨੀਤੀ ਵਿਚਾਰ ਕੇ, ਖੋਹਲ ਕੇ ਗੱਲ ਨਹੀ ਕੀਤੀ ਗਈ ? ਮੇਰਾ ਉੱਤ੍ਰ ਹੈ, ਨਹੀਂ। ਨੀਤੀ ਦਾ ਕਿਆਸ, ਪੜਤਾਲਨ ਉੱਤੇ ਐਵੇਂ ਵਾਧੂ ਦਿੱਸ ਆਉਂਦਾ ਹੈ। ਭਾਵੇਂ ਜਹਾਂਗੀਰ ਹੀ ਦਰ ਅਸਲ ਗੁਰੂ ਅਰਜਨ ਦੀ ਸ਼ਹੀਦੀ ਦਾ ਜ਼ੁਮੇਂਵਾਰ ਸੀ, ਪਰ ਉਸ ਨੇ ਚੰਦੂ ਨੂੰ ਗੁਰੂ ਹਰਗੋਬਿੰਦ ਦੇ ਹਵਾਲੇ ਕਰਕੇ, ਸਿਖਾਂ ਨੂੰ ਇਹ ਵਿਸ਼ਵਾਸ ਦਵਾ ਦਿੱਤਾ ਸੀ, ਜੋ ਉਸ ਦਾ ਇਸ ਮਹਾਨ ਦੁਖਦਾਈ ਘਟਨਾ ਵਿਚ

ਕੋਈ ਹੱਦ ਨਹੀਂ ਤੇ ਕੋਈ ਚਾਲੀ ਕੁ ਸਾਲ ਹੀ ਬੀਤੇ ਹਨ, ਓਦੋਂ ਤੱਕ ਸਿੱਖਾਂ ਤੇ ਤਵਾਰੀਖ ਦੇ ਲਿਖਾਰੀਆਂ ਦਾ ਏਹੋ ਖਿਆਲ ਪ੍ਰਪੱਕ ਸੀ, ਜੋ ਗੁਰੂ ਅਰਜਨ ਦੀ ਸ਼ਹੀਦੀ ਦੀ ਜ਼ੁੰਮੇਂਵਾਰੀ ਚੰਦੂ ਉਤੇ ਹੈ; ਜਹਾਂਗੀਰ ਨਾਲ ਉਸਦਾ ਕੋਈ ਸੰਬੰਧ ਨਹੀਂ। ਫੇਰ ਕਿਸ ਨੀਤੀ ਨੂੰ ਮੁੱਖ ਰੱਖ ਕੇ ਭਾਈ ਗੁਰਦਾਸ ਨੇ ਸਾਕੇ ਦਾ ਵਿਸਥਾਰ ਪੂਰਵਕ ਵਰਨਣ ਨਾ ਕੀਤਾ ? ਕੀ ਭਾਈ ਗੁਰਦਾਸ ਨੇ ਓਦੋਂ ਹੀ ਜਹਾਂਗੀਰ ਦੀ ਹੱਸਤ-ਲਿਖਤ ਡਾਇਰੀ ਤੋਜ਼ਕੇ ਜਹਾਂਗੀਰੀ, ਪੜ੍ਹ ਲਈ ਸੀ, ਜਿਸ ਵਿਚ ਮੁਗਲ ਸ਼ਾਹਿਨਸ਼ਾਹ ਨੇ ਆਪਣੀ ਜ਼ੁੰਮੇਂਵਾਰੀ ਇਸ ਸਾਕੇ ਬਾਬਤ ਤਸਲੀਮ ਕੀਤੀ ਹੈ, ਤੇ ਇਉਂ ਜਾਣ ਕੇ, ਤੇ ਨੀਤੀ ਵਿਚਾਰ ਕੇ ਭਾਈ ਗੁਰਦਾਸ ਵਾਧੂ ਵਿਸਥਾਰ ਵਿਚ ਨਹੀਂ ਪਏ ? ਇਹ ਗੱਲ ਅਸੰਭਵ ਹੈ। ਭਾਈ ਗੁਰਦਾਸ ਦਾ ਵੀ ਬਾਕੀ ਸਿੱਖਾਂ ਵਾਂਗਰ ਇਹੋ ਵਿਸ਼ਵਾਸ਼ ਸੀ ਜੋ ਸਾਕੇ ਦਾ ਕਰਤਾ ਚਦੂ ਨੇ ਕੀਤਾ ਹੈ, ਪਰ ਚੰਦੂ ਦੀ ਨਿੰਦਾ ਵੀ ਭਾਈ ਸਾਹਿਬ ਨੇ ਇਸ ਵਾਰ ਵਿਚ ਨਹੀਂ ਕੀਤੀ; ਕੇਵਲ ਉਹਨਾ ਆਤਮਕ ਉਚਾਣਾਂ ਵੱਲ ਹੀ ਇਸ਼ਾਰੇ ਕੀਤੇ ਹਨ ਜੋ ਇਸ ਸ਼ਹੀਦੀ ਸਾਕੇ ਤੋਂ ਗੁਰੂ ਚਰਿੱਤ੍ਰ ਵਿਚ ਉਜਾਗਰ ਹੋਈਆਂ। ਇਹੋ ਉੱਚ ਦਰਜੇ ਦੇ ਭਾਰਤੀ ਸਾਹਿੱਤ ਤੇ ਸਿੱਖ ਲਿਖਤਾਂ ਦੀ ਪ੍ਰਮਾਣੀਕ ਪ੍ਰਪਾਟੀ ਹੈ। ਜਿਨ੍ਹਾਂ ਧਰਮ ਨਹੀ ਹਾਰਿਆ, ਪੁੱਠੀਆਂ ਖੱਲਾਂ ਲੁਹਾਈਆਂ, ਬੰਦੋ ਬੰਦ ਕਟਾਏ, ਆਰਿਆਂ ਨਾਲ ਚੀਰੇ ਗਏ ਖੋਪਰੀਆਂ ਉਤ੍ਰਵਾਈਆਂ, ਪਰ ਸਿੱਖੀ ਸਿਦਕ ਕੇਸਾਂ ਸਵਾਸਾਂ ਨਾਲ ਨਿਭਾਇਆ, 'ਸੀ' ਨਹੀਂ ਕੀਤੀ, ਉਹਨਾਂ ਦਾ ਧਿਆਨ ਤਾਂ ਧਰੀਦਾ ਹੈ ਤੇ ਜ਼ਿੱਕਰ ਵੀ ਕਰੀਦਾ ਹੈ, ਪਰ ਜਿਨ੍ਹਾਂ ਨੇ ਇਹ ਕਾਰੇ ਕੀਤੇ, ਉਹਨਾਂ ਦਾ ਤਵਾਰੀਖੀ ਵਿਸਥਾਰ ਨਹੀਂ ਕਰੀਦਾ। ਇਉਂ ਇਹ ਸਾਕੇ ਸਮੇਂ ਤੇ ਕਾਲ ਤੇ ਦੇਸ਼ ਦੇ ਬੰਧਨਾਂ ਤੋਂ ਮੁੱਕਤ ਹੋ ਕੇ, ਕਿਸੇ ਤਿੰਨ-ਕਾਲ-ਸੱਤ, ਅਲਯ ਤੇ ਸਦਾ-ਸਥਿੱਰ ਮੰਡਲ ਦੀ ਚੀਜ਼ ਬਣ ਜਾਂਦੇ ਹਨ, ਤੇ ਸ਼੍ਰੇਸ਼ਟ ਬੁੱਧੀ ਵਾਲੇ ਮਨੁੱਸ਼ ਤੇ ਪੰਡਤ, ਕੇਵਲ ਇਸ ਸਥਿੱਰ ਮੰਡਲ ਦੀਆਂ

ਵਸਤੂਆਂ ਨੂੰ ਹੀ ਅਪਣੇ ਸਾਹਿੱਤ ਕਲਾ ਤੇ ਧਿਆਨ ਦਾ ਵਿਸ਼ਾ ਬਣਾਉਂਦੇ ਹਨ । ਤਵਾਰੀਖੀ ਵਿਸਥਾਰ, ਸੰਮਤ ਤੇ ਦਿਨ ਵਾਰ, ਮੌਕੇ ਮਹੱਲ ਤੇ ਥਾਂ ਦਾ ਵਰਨਣ, ਇਸ ਉੱਚ ਪੱਧਰ ਦੇ ਸਾਹਿੱਤ ਦਾ ਵਿਸ਼ਾ ਨਹੀਂ । ਇਹ ਸਿਧਾਂਤ, ਭਾਰਤ ਦੇ ਹੀ ਨਹੀਂ. ਸਗੋਂ ਸਾਰੇ ਪੂਰਬੀ ਦੇਸ਼ਾਂ ਦੇ ਕਲਾ ਸਿਧਾਂਤਾਂ ਦਾ ਆਧਾਰ ਹੈ, ਤੇ ਇਸ ਨੂੰ ਨਾ ਸਮਝਣ ਦੇ ਕਾਰਣ ਹੀ, ਪੱਛਮੀ ਵਿੱਦਵਾਨ, ਕਈ ਵਰ੍ਹੇ, ਪੂਰਬੀ ਦੇਸ਼ਾਂ ਦੀ ਚਿੱਤ੍ਰ ਕਲਾ, ਪੱਥਰ ਕੱਲਾ, ਆਦ ਨੂੰ ਇੱਕ ਘੱਟੀਆ ਦਰਜੇ ਦੀ ਕਲਾ ਸਮਝਦੇ ਰਹੇ । ਇਹੋ ਗੱਲ ਸਾਹਿਤ ਦੀ ਹੈ । ਭਾਈ ਗੁਰਦਾਸ, ਗੁਰੂ ਅਰਜਨ ਦੇ ਸ਼ਹੀਦੀ ਸਾਕੇ ਦੀ ਤਵਾਰੀਖ, ਅਪਣੀ ਵਾਰ ਵਿਚ, ਅੰਕਤ ਨਹੀਂ ਕਰ ਰਿਹਾ । ਉਹ ਤਾਂ ਉਸ ਸਾਕੇ ਦਾ ਉਹ ਰੂਪ ਅੰਕਤ ਕਰ ਰਿਹਾ ਹੈ, ਜੋ ਵਿਯੱਕਤੀ ਗਤ ਗੁਣਾ ਤੋਂ ਮੁਕਤ ਤੇ ਦੇਸ਼ ਕਾਲ ਦੇ ਵਿਸਥਾਰਾਂ ਤੋਂ ਉਚੇਰਾ, ਤੇ ਕਿਸੇ ਤਿੰਨ ਕਾਲ ਵਿਮੁਕਤ, ਸਦਾ ਸਥਿੱਰ, ਆਤਮਕ ਮੰਡਲ ਵਿਚ ਰੂਪਾਕਾਰ ਹੋ ਕੇ ਸਥਿੱਤ ਹੈ । ਇਸ ਵਿਚ ਭਾਈ ਗੁਰਦਾਸ ਭਲੀ ਪ੍ਰਕਾਰ ਸੱਫਲ ਰਿਹਾ ਹੈ ।

ਕਿਹਾ ਗਿਆ ਹੈ, ਕਿ ਇਸ ਵਾਰ ਵਿਚ ਦਰਸਾਏ ਗੁਣ ਤਾਂ ਸਾਰੇ ਸਤਿਗੁਰੂਆਂ ਉਤੇ ਹੀ ਪੂਰੇ ਢੁੱਕ ਆਉਂਦੇ ਹਨ, ਫੇਰ ਇਹ ਗੁਰੂ ਅਰਜਨ ਦੇ ਸ਼ਹੀਦੀ ਸਾਕੇ ਬਾਰ ਕਿਵੇਂ ਹੋਏ ? ਮੇਰਾ ਉੱਤ੍ਰ ਹੈ, ਕਿ ਇਉਂ ਹੋਣਾ ਹੀ ਮੇਰੀ ਯੁੱਕਤੀ ਦੀ ਪੁਸ਼ਟੀ ਕਰਦਾ ਹੈ । ਇਹ ਸ਼ਹੀਦੀ ਸਾਕੇ ਦਾ ਤਿੰਨ-ਕਾਲ-ਵਿਮੁੱਕਤ ਰੂਪ ਜੋ ਹੈ. ਉਹ ਤਾਂ ਸਾਰੇ ਗੁਰੂਆਂ ਦੇ ਅਲਯ ਤੱਤਵ ਨਾਲ, ਇੱਕ ਰੂਪ ਤੇ ਇੱਕ ਸਾਰ ਹੈ । ਜਿਸ ਕਿਸੇ ਗੁਰੂ ਨੂੰ ਵੀ ਉਹ ਸ਼ਾਰੀਰਕ ਤਸੀਹੇ ਦਿੱਤੇ ਜਾਂਦੇ, ਜਿਹੜੇ ਕਿ ਗੁਰੂ ਅਰਜਨ ਨੂੰ ਦਿਤੇ ਗਏ, ਉਹ ਹੀ, ਗੁਰੂ ਅਰਜਨ ਵਾਂਗੂ, ਇਹਨਾਂ ਤਸੀਹਿਆਂ ਨੂੰ ਓਵੇਂ ਹੀ ਸੈਹੰਦਾ, ਜਿਵੇਂ ਗੁਰੂ ਅਰਜਨ ਨੇ ਸਹੇ, 'ਜਿਵੇਂ ਪਾਣੀ ਵਿੱਚ ਮੱਛੀ ਵਿੱਚਰਦੀ ਹੈ ।' ਪਰ ਇਹ ਤਸੀਹੇ ਦਿੱਤੇ ਗੁਰੂ ਅੱਰਜਨ ਨੂੰ ਹੀ ਗਏ, ਤੇ ਇਸ ਲਈ, ਉਹ ਆਤਮਕ ਔਜ,

ਜਿਸ ਦਾ ਵਰਨਣ ਭਾਈ ਸਾਹਿਬ ਨੇ ਇਸ ਵਾਰ ਵਿਚ ਕੀਤਾ ਹੈ, ਦ੍ਰਿਸ਼ਟਮਾਨ ਸੰਸਾਰ ਵਿਚ ਗੁਰੂ ਅੱਰਜਨ ਦੇ ਜੀਵਨ ਵਿਚ ਹੀ ਵਿਸ਼ੇਸ਼ ਕਰਕੇ, ਲੌਕਿਕ ਪੱਧਰ ਤੇ ਆਸ਼ਕਾਰ ਹੋਇਆ। ਇਸੇ ਲਈ ਕਿਹਾ ਹੈ "ਗੁਰ ਅੱਰਜਨ ਵਿਟਹੁ ਕੁਰਬਾਣੀ।"

ਗੁਰੂ ਹਰਿ ਗੋਬਿਦ ਸਾਹਿਬ ਦੇ ਸਮੇਂ ਭਾਈ ਸਾਹਿਬ ਸੇਵਾ ਕਰਦੇ ਰਹੇ। ਗੁਰੂ ਜੀ ਦਿੱਲੀ ਗਏ। ਜਹਾਂਗੀਰ ਨੇ ਗਵਾਲੀਅਰ ਦੇ ਕਿਲ੍ਹੇ ਵਿਚ ਹਜ਼ੂਰ ਨੂੰ ਭੇਜ ਦਿੱਤਾ। ਗੁਰੂ ਜੀ ਨੇ ਘਰ ਬਾਰ ਦਾ ਪਰਬੰਧ ਆਪਣੇ ਦਾਨੇ ਦਾਸ ਦੇ ਸਪੁਰਦ ਕੀਤਾ। ਮਾਤਾ ਜੀ ਨੇ, ਗਵਾਲੀਅਰ ਵੀ ਘਲਿਆ ਸੀ।

ਭਾਈ ਜੀ ਦੀ ਨਿਗਰਾਨੀ ਹੇਠ ਅਕਾਲ ਤਖਤ ਸਾਹਿਬ ਦੀ ਇਮਾਰਤ ਖਤਮ ਹੋਈ ਤੇ ਹੁਣ ਸੇਵਾ ਵੀ ਅਕਾਲ ਤਖਤ ਦੀ ਕਰਦੇ ਸਨ। ਜਦੋਂ ਗੁਰੂ ਗਵਾਲੀਅਰੋਂ ਆਏ ਤਾਂ ਸ੍ਰੀ ਅਕਾਲ ਤਖਤ ਉੱਤੇ ਆਪ ਦੀ ਅਰਦਾਸ ਭਾਈ ਗੁਰਦਾਸ ਜੀ ਨੇ ਕੀਤੀ।

ਗੁਰੂ ਜੀ ਲਾਹੌਰ, ਸੰਗਤਾਂ ਨੂੰ ਨਿਹਾਲ ਕਰਨ ਗਏ। ਚਿਰ ਵਿਛੁੰਨੀਆਂ ਸੰਗਤਾਂ ਦਰਸ ਬਿਨਾਂ ਬੰਬੀਹੇ ਵਾਂਗ ਤੜਫ ਰਹੀਆਂ ਸਨ। ਅਜ ਦਰਸ਼ਨ ਹੋਏ, ਦਿਲ ਠਰ ਗਏ। ਇਕ ਬੰਦਾ ਨਾ ਠਰਿਆ। ਉਹ ਸੀ ਮਿਹਰਬਾਨ ਵਲਦ ਪ੍ਰਿਥੀ ਚੰਦ। ਉਹਦਾ ਵੀ ਵਡਾਪੇ ਨੇ ਦਿਮਾਗ ਹਿਲਾ ਛਡਿਆ ਸੀ। ਵਡੀ ਸ਼ਾਖ ਦਾ ਵਡਾ ਫਲ ਸੀ। ਗੁਰਦੇਵ ਦੀਆਂ ਚੜ੍ਹਦੀਆਂ ਕਲਾਂ ਵੇਖ ਕੇ ਅੱਖਾਂ ਕੀ ਮੀਟੀਆਂ ਅੰਦਰ ਹਨੇਰਾ ਹੋ ਗਿਆ। ਗੁਰੂ ਹਰਿਗੋਬੰਦ ਜੀ ਨੇ *ਭਾਈ ਗੁਰਦਾਸ ਤੇ ਭਾਈ ਬਿਧੀ ਚੰਦ ਨੂੰ ਘਲਿਆ ਕਿ ਉਹਨਾਂ ਨੂੰ ਸਮਝਾ ਬੁਝਾ

---

*ਗੁਰ ਬਿਲਾਸ ਪਾਤਸ਼ਾਹੀ ਛੇਵੀਂ ਵਿਚ ਹੋਰ ਨਾਂ ਹਨ। ਭਾਈ ਸਾਹਿਬ ਦਾ ਰਿਸ਼ਤਾ ਵੀ ਤੇ ਉਂਜ ਵੀ ਮੁਖੀ ਸਿਖ ਸਨ। ਭਾਈ ਸਾਹਿਬ ਦਾ ਜਾਣਾ ਹੀ ਠੀਕ ਜਾਪਦਾ ਹੈ। ਤਵਾਰੀਖ ਗੁਰੂ ਖ਼ਾਲਸਾ ਦੀ ਹਾਮੀ ਭਾਈ ਵੀਰ ਸਿੰਘ ਜੀ ਨੇ ਵੀ ਭਰੀ ਹੈ।

ਆਉਣ। ਆਗਿਆ ਸਿਰ ਮੱਥੇ ਮੰਨੀ ਗੁਰੂ ਕੇ ਦਾਸ ਪਹੁੰਚੇ। ਗੱਲਾਂ ਹੋਈਆਂ,ਇਹਨਾਂ ਦੀ ਦਾਲ ਨਾ ਗਲੀ। ਭਾਈ ਸਾਹਿਬ ਨੇ ਕਹਿਣੀ ਦੇ ਹਰ ਢੰਗ ਨੂੰ ਵਰਤਿਆ ਕਿ ਕਿਸੇ ਤਰ੍ਹਾਂ ਉਹਦੇ ਦਿਮਾਗ਼ ਵਿਚੋਂ ਜ਼ਹਿਰ ਨਿਕਲੇ।

ਉਧਰ ਕ੍ਰੋਧ ਨੇ ਸੂਝਾਂ ਦੀਆਂ ਤਾਕੀਆਂ ਬੰਦ ਕੀਤੀਆਂ ਹੋਈਆਂ ਸਨ। ਕੋਈ ਝੀਥ ਨਹੀ ਸੀ ਰਹੀ ਜਿਥੋਂ ਭਾਈ ਸਾਹਿਬ ਦੀ ਦਲੀਲ ਦੀ ਕਿਰਣ ਅੰਦਰ ਧਸਦੀ। ਇਹ ਪਰਤ ਆਏ।

ਪ੍ਰਿਥਵੀ ਚੰਦ, ਮਿਹਰਬਾਨ ਤੇ ਇਹਨਾਂ ਦੀ ਜੁੰਡੀ ਦੇ ਬੰਦਿਆਂ ਨੂੰ ਦੇਖ ਕੇ, ਮੂਰਖਾਂ ਤੇ ਮਨਮੁਖ ਮੀਣੇ ਦੀਆਂ ਵਾਰਾਂ ਤੇ ਪਉੜੀਆਂ ਲਿਖੀਆਂ ਜਾਪਦੀਆਂ ਹਨ।

ਹਰ ਥਾਂ ਤੇ ਇਹ ਪਰਸੰਗ ਆਉਂਦਾ ਹੈ ਕਿ ਮੁਖੀ ਸਿਖਾਂ ਵਿਚ ਚਰਚਾ ਛਿੜੀ ਪਈ ਸਿੱਖੀ ਕੀ ਹੈ। ਹਰ ਇਕ ਨੇ ਆਪੋ ਆਪਣੀ ਸੂਝ ਦੱਸੀ ਪਰਭਾਈ ਸਾਹਿਬ ਨੇ ਸਿੱਖੀ ਨੂੰ ਅਹਿੱਲ ਵਸਤੂ ਦਸਿਆ। ਗੁਰੂ ਕੋਈ ਸਾਂਗ ਧਾਰੇ ਪਰ ਪੱਕੇ ਸਿਦਕੀ ਸਿੱਖ ਅਡੋਲ ਰਹਿੰਦੇ ਹਨ ਤੇ ਚਟੱਕ ਆਪਣੀ ਵਾਰ ਵਿਚੋਂ ਪਉੜੀ ਸੁਣਾਈ :-

ਜੇ ਮਾਂ ਹੋਵੇ ਯਾਰਨੀ ਕਿਉਂ ਪੁੱਤ ਪਤਾਰੇ,
ਗਾਂਈ ਮਾਣਕੁ ਨਿਗਲਿਆ ਪੇਟ ਪਾੜਨ ਮਾਰੇ
ਜੇ ਪਿਰੁ ਬਹੁ ਘਰ ਹੰਢਣਾ ਸਤੁ ਰੱਖੈ ਨਾਰੇ
ਅਮਰ ਚਲਾਵੈ ਚੰਮ ਦੇ ਚਾਕਰੁ ਵੇਚਾਰੇ
ਜੇ ਮਦੁ ਪੀਤਾ ਬਾਹਮਣੀ ਲੋਇ ਲੁਝਣ ਸਾਰੇ
ਜੇ ਗੁਰ ਸਾਂਗ ਵੱਰਤਦਾ ਸਿੱਖ ਸਿਦਕ ਨ ਹਾਰੈ॥ ਵ॥੩੫॥੫॥੨੦॥

ਗੁਰੂ ਸਾਹਿਬ ਸੁਣ ਕੇ ਹੈਰਾਨ ਹੋਏ ਪਈ ਵੱਡੋ ਸਿਖ ਵਿਚ ਹਉਂ ਆ ਗਈ ਹੈ। ਸਿੱਖੀ ਤਾਂ ਕੁਢਬੇ ਆਪੇ ਨੂੰ ਮੁਕਾਉਣ ਦਾ ਨਾਂ

ਹੈ। ਪਰ ਭਾਈ ਸਾਹਿਬ ਦਾ ਰਾਹ ਵਖਰਾ ਦਿੱਸਿਆ, ਗਲ ਗਈ ਆਈ ਹੋ ਗਈ।

ਕੁਝ ਦਿਨਾਂ ਮਗਰੋਂ ਘੋੜੇ ਲੈਣ ਲਈ ਭਾਈਸਾਹਿਬ ਨੂੰ ਕਾਬਲ ਘਲਿਆ ਗਿਆ। ਆਪ ਨੇ ਘੋੜੇ ਪਸੰਦ ਕੀਤੇ ਤੇ ਸ੍ਰੀ ਅੰਮ੍ਰਿਤਸਰ ਭਜੇ ਗਏ। ਮਨਜ਼ੂਰੀ ਲੈ ਕੇ ਲੇਖਾ ਤਾਰਨਾ ਸੀ। ਮਨਜ਼ੂਰੀ ਆ ਗਈ। ਘੋੜੇ ਲੀਤੇ ਗਏ। ਭਾਈ ਸਾਹਿਬ ਰਕਮ ਦੇਣ ਲੱਗੇ ਤਾ ਆਪ ਨੂੰ ਮੋਹਰਾਂ ਦੀ ਥਾਂ ਠੀਕਰੀਆਂ ਦਿੱਸੀਆਂ। ਆਪ ਤੰਬੂ ਵਿਚੋਂ ਪਿਛਲੇ ਪਾਸਿਓਂ ਪਤਰਾ ਵਾਚੇ ਤੇ ਜਾ ਸਾਹ ਲਿਆ ਕਾਂਸ਼ੀ ਵਿਚ।

ਉਥੇ ਪਰਚਾਰ ਕਰਨਾ ਸ਼ੁਰੂ ਕੀਤਾ ਤੇ ਗੁਰੂ-ਵਿਛੋੜਾ ਦਿਨੋਂ ਦਿਨ ਸਤਾਣ ਲੱਗਾ। ਪੰਡਿਤਾਂ ਨਾਲ ਚਰਚਾ ਹੋਂਦੀ ਤੇ ਕਬਿਤਾਂ ਰਾਹੀਂ ਗੁਰਸਿਖੀ ਦੇ ਲਛਣ ਸੁਝਾਂਦੇ ਰਹੇ। ਨਾਲ ਨਾਲ ਬਿਰਹਾ ਜ਼ੋਰ ਫੜਦਾ ਗਿਆ ਤੇ ਆਪਣ ਆਪ ਨੂੰ ਨਾਇਕਾ ਸਮਝ ਕੇ ਕਬਿੱਤਾਂ ਵਿਚ ਵਿਜੋਗ ਦਿਖਾਇਆ। ਇਹ ਵਿਜੋਗ ਸਿੱਖ ਸ਼ਿੰਗਾਰ ਸਾਹਿਤ ਵਿਚ ਸਾਂਭਣ ਵਾਲੀ ਚੀਜ਼ ਹੈ। ਸੁਣਨ ਵਾਲੇ ਉੱਤੇ ਅਸਰ ਹੋਂਦਾ ਹੈ। ਅਪਣਾ ਆਪ ਗਵਾਚਾ ਪਰਤੀਤ ਹੋਂਦਾ ਹੈ। ਇਹ ਬਿਰਹਾ ਕਾਮਵਾਸ਼ਨਾ ਵਾਲਾ ਨਹੀਂ ਪਰ ਸਿਰ ਤੋਂ ਪੈਰਾਂ ਤਕ ਸੋਜ਼ ਹੀ ਸੋਜ਼ ਹੈ। ਏਸ ਸੋਜ਼ ਨਾਲ ਸ਼ਾਹ ਹੁਸੈਨ ਦਾ ਸੋਜ਼ ਭਾਵੇਂ ਟੱਕਰ ਲੈ ਲਵੇ, ਹੋਰ ਤਾਂ ਕੋਈ ਸਾਹਮਣੇ ਖਲੋਂਦਾ ਨਹੀਂ ਦਿਸਦਾ।

ਬਿਰਹਾ ਦੇ ਕਬਿੱਤ ਥੋੜੇ ਹੈਨ ਪਰ ਹਿੰਦੀ ਸਾਹਿਤ ਵਿਚ ਵੀ ਸੰਭਾਲਣ ਜੋਗ ਹਨ।

ਬਨਾਰਸ ਵਿਚ ਸਿੱਖੀ ਪਰਚਾਰ ਦੀ ਧੁਨ ਵੀ ਸੀ ਤੇ ਓਧਰ ਆਪਣੇ ਇਸ਼ਟ ਦੇ ਦਰਸ਼ਨ ਦੀ ਖਿੱਚ ਵੀ ਸਾਹ ਨਹੀਂ ਸੀ ਲੈਣ ਦੇਂਦੀ, ਬੜੀ ਖਿਚਮ ਖਿੱਚੀ ਸੀ।

ਭਾਈ ਨੰਦ ਲਾਲ ਜੀ ਨੂੰ ਮਾਸ਼ੂਕ ਸਤਿਗੁਰੂ ਦੀ ਹਰ ਦਮ

ਚਰਣ ਛੋਹ ਪ੍ਰਾਪਤ ਸੀ। ਪਰ ਗੁਰੂ ਦਾ ਦਾਸ ਦਰਸ਼ਨ ਬਿਨਾਂ ਤੜਫ ਰਿਹਾ ਸੀ। ਕੋਈ ਬਾਨ੍ਹਣੂ ਨਹੀਂ ਸੀ ਬਝਦਾ, ਕੋਈ ਵਿਚੋਲਾ ਨਹੀਂ ਸੀ ਦਿਸਦਾ, ਕੋਈ ਪੰਛੀ ਸੁਨੇਹਾ ਨਹੀਂ ਸੀ ਲੈ ਜਾਂਦਾ। ਏਡੀ ਭੀੜ ਬਣੀ ਹੋਈ ਸੀ। ਕੜਿੱਕੀ ਵਿਚ ਜਿੰਦ ਸੀ।

ਓੜਕ ਪਿਆਰ-ਖਿਚ ਬੜੀ ਵਡੀ ਵਸਤ ਹੈ। ਗੁਰਦੇਵ ਨੇ ਬਨਾਰਸ ਦੇ ਰਾਜੇ ਨੂੰ ਲਿਖਿਆ ਕਿ ਗੁਰਦਾਸ ਨਾਂ ਦਾ ਬੰਦਾ ਆਪ ਦੇ ਰਾਜ ਵਿਚ ਹੈ ਤੇ ਸਾਡਾ ਦੇਣਦਾਰ ਹੈ, ਉਹ ਸਾਨੂੰ ਫੜ ਕੇ ਭੇਜ ਦਿਓ।

ਹੁਣ ਭਾਈ ਸਾਹਿਬ ਦੀਆਂ ਮੁਸ਼ਕਾਂ ਕਸੀਆਂ ਤੇ ਹਜ਼ੂਰ ਦੇ ਪੇਸ਼ ਕੀਤਾ ਗਿਆ। ਇਹ ਕੌਤਕ ਪਿਆਰ ਭਰਿਆ ਸੀ। ਕੁੱਬੇ ਨੂੰ ਲਤ ਕਾਰੀ ਆਈ। ਅੱਗੇ ਚਰਣਾਂ ਦੀ ਛੋਹ ਮਿਲਦੀ ਸੀ, ਅਜ ਹਜ਼ੂਰ ਦੇ ਸੀਨੇ ਨੇ ਭਾਈ ਸਾਹਿਬ ਦੀ ਬਲਦੀ ਹਿੱਕ ਨੂੰ ਠੰਢਿਆਇਆ।

ਇਹ ਸੀਨ ਬੜਾ ਪਿਆਰਾ ਤੇ ਅਨੋਖਾ ਹੈ। ਪਿਆਰ ਨੂੰ ਪਿਆਰ ਮਿਲ ਰਿਹਾ ਹੈ। ਦਿਲ ਨੂੰ ਦਿਲ ਸਤਿਕਾਰ ਰਿਹਾ ਹੈ। ਗੁਰਸਿੱਖ ਗੁਰਸਿੱਖੀ ਦੇ ਦਾਅਵਾ ਕਰਨ ਤੇ ਸ਼ਰਮਾਂਦਾ ਤੇ ਝਿਜਕਦਾ ਹੈ ਤੇ ਗੁਰੂ ਅਦਰਾ ਰਿਹਾ ਹੈ।

ਸਿਖ ਆਪਣੇ ਦਿਲ ਦੀ ਹਾਲਤ ਦਸਦਾ ਹੋਇਆ ਇਉਂ ਖਿਮਾ ਮੰਗਦਾ ਹੈ।

ਜੇ ਮਾਂ ਪੁਤੈ ਵਿਸੁ ਦੇਇ ਤਿਸੁ ਕੌਣ ਪਿਆਰਾ
ਜੇ ਘਰੁ ਭੰਨੈ ਪਾਹਰੂ ਕਉਣ ਰੱਖਣ ਹਾਰਾ
ਆਗੂ ਲੈ ਉਝੜਿ ਪਵੈ ਕਿਸੁ ਕਰੇ ਪੁਕਾਰਾ
ਜੇਕਰ ਖੇਤੈ ਖਾਇ ਬਾੜ ਕੋ ਲਹੈ ਨ ਸਾਰਾ
ਜੇ ਗੁਰ ਭਰਮਾਏ ਸਾਂਗੁ ਕਰ ਕਿਆ ਸਿਖ ਵਿਚਾਰਾ॥
॥ ੧। ੩੫। ੫। ੨੨॥

ਭਾਈ ਜੀ ਹਰ ਤਰ੍ਹਾਂ ਦੇ ਪਰਚਾਰ ਵਿਚ ਫੇਰ ਜੁਟ ਗਏ। ਗੁਰੂ ਸਾਹਿਬ ਅਨੇਕ ਸਿੱਖਾਂ ਨੂੰ ਤਾਰਦੇ, ਗੋਇੰਦ ਵਾਲ ਪੁੱਜੇ। ਆਸਾ ਦੀ ਵਾਰ ਲਗੀ ਹੋਈ ਸੀ। ਮਹਾਨ ਸਿੱਖ ਨੇ ਬੇਨਤੀ ਕੀਤੀ "ਜੀ ਮੇਰਾ ਸਮਾਂ ਨੇੜੇ ਹੈ।" ਆਪ ਜਪਜੀ ਦਾ ਪਾਠ ਕਰਨ ਲਗ ਪਏ, ਵਾਰ ਦਾ ਭੋਗ ਪਿਆ, ਜਪੁਜੀ ਸਾਹਿਬ ਦਾ ਪਾਠ ਪੂਰਾ ਹੋ ਗਿਆ। ਗੁਰਦੇਵ ਦੇਖ ਰਹੇ ਸਨ ਆਪ ਚਾਦਰ ਤਾਣ ਕੇ ਲੇਟ ਗਏ। ਇਕ ਆਕੜ ਭੰਨੀ ਤੇ ਪਰਾਣ ਇਉਂ ਨਿਕਲੇ ਜਿਵੇਂ ਲਹਿਰ ਫੁਲਾਂ ਦਾ ਹਾਰ †ਲੈ ਜਾਂਦੀ ਹੈ।

ਸ੍ਰੀ ਭਾਈ ਗਿਆਨ ਸਿੰਘ ਸਾਹਿਬ ਨੇ ਆਪ ਜੀ ਨੂੰ ਗੁਰੂ ਘਰ ਦਾ ਵੇਦ ਵਿਆਸ ਲਿਖਿਆ ਹੈ। ਪੰਜਾਬੀ ਪੜਚੋਲ ਪੜਤਾਲ ਦੇ ਮੋਢੀ ਬਾਵਾ ਬੁੱਧ ਸਿੰਘ ਜੀ ਨੇ ਆਪ ਜੀ ਨੂੰ ਸੇਂਟ ਪਾਲ ਦਾ ਦਰਜਾ ਦਿੱਤਾ ਹੈ।

ਸਾਡੀ ਅਣਗਹਿਲੀ ਇਹ ਹੈ ਕਿ ਅਸੀਂ ਆਪ ਜੀ ਦੇ ਗੁਰਪੁਰੀ ਨਿਵਾਸ ਦੀ ਤਾਰੀਖ ਵੀ ਨਹੀਂ ਰਖ ਸੱਕੇ ਸੰਮਤ ਯਾਦ ਨਹੀਂ ਕਰ ਸੱਕੇ।

ਗੁਰਦਾਸ ਦਰਸ਼ਨ ਜੀ ਦੇ ਕਰਤਾ ਨੇ ੧੩੬ ਵਰ੍ਹੇ ਦੀ ਉਮਰ ਬਣਾਈ ਹੈ। ਉਹ ਗੁਰੂ ਨਾਨਕ ਸਾਹਿਬ ਦੇ ਵੇਲੇ ਭਾਈ ਸਾਹਿਬ ਨੂੰ ਹੋਇਆ ਮੰਨਦੇ ਹੈਨ। ਜੇ ਭਾਈ ਗੁਰਦਾਸ ਉਸ ਵਕਤ ਹੋਂਦੇ ਤਾਂ ਨਾਨਕ ਪ੍ਰਕਾਸ਼ ਵਿਚ ਕਿਉਂ ਨਾ ਜ਼ਿਕਰ ਆਇਆ ?
ਸਾਰੇ ਇਤਿਹਾਸ ਕਾਰ ਏਸੇ ਗਲ ਉੱਤੇ ਸਹਿਮਤ ਹਨ ਪਈ ਆਪ ਨੇ ਚਾਰ ਪਾਤਸ਼ਾਹੀਆਂ ਦਾ ਦੀਦਾਰ ਕੀਤਾ। ਮਹਾਨ ਕੋਸ਼ ਵਿਚ ਵੀ ਅਜਿਹਾ ਹੀ ਜ਼ਿਕਰ ਹੈ।

---

†ਸੰਮਤ ਦਾ ਝਗੜਾ ਹੈ। ਡਾਕਟਰ ਵੀਰਸਿੰਘ ਜੀ ਨੇ ੧੬੯੪ ਸੰਮਤ ਸਿਧ ਕੀਤਾ ਹੈ।

ਭਾਈ ਗੁਰਦਾਸ ਜਿਹੇ ਸਿਖ ਦਾ ਜਨਮਸਾਖੀ ਵਿਚ ਪਰਸੰਗ ਨਾ ਹੋਣਾ ਵਿਸ਼ਵਾਸ ਦਿਵਾਉਂਦਾ ਹੈ ਪਈ ਭਾਈ ਸਾਹਿਬ ਉਸ ਸਮੇਂ ਨਹੀਂ ਸਨ। ਸਤਿਗੁਰ ਨਾਨਕ ਦੇਵ ਦੇ ਕਈ ਸਿਖਾਂ ਨਾਲ ਚੋਜ ਤੇ ਕੌਤਕ ਦੇ ਪਰਸੰਗ ਮੌਜੂਦ ਹਨ। ਭਾਈ ਸਾਹਿਬ ਦਾ ਨਹੀਂ।

ਭਾਈ ਸਾਹਿਬ ਦਾ ਸੁਭਾ ਆਪ ਦੀ ਰਚਨਾ ਵਿਚੋਂ ਜ਼ਾਹਿਰ ਹੋ ਰਿਹਾ ਹੈ। ਨਿਮਰਤਾ ਦੇ ਪਿਆਰੇ, ਸਚ ਦੇ ਸਤਿਕਾਰੇ ਤੇ ਦ੍ਰਿੜ੍ਹਤਾ ਦੇ ਸਹਾਰੇ, ਸਨ। ਸੂਝ ਬੂਝ ਵਾਲੇ ਗੰਭੀਰ ਗੁਰੂ ਮੁਖਾਂ ਦੇ ਪਿਆਰੇ, ਇਖ਼ਲਾਕ ਦੇ ਪੁਤਲੇ ਸਨ। ਬ੍ਰਹਮ ਗਿਆਨੀ, ਮਹਾਂ ਕਵੀ, ਮਹਾਂ ਵਿਦਵਾਨ ਸਨ। ਜਿੰਨੀਆਂ ਖ਼ੂਬੀਆਂ ਇਹਨਾਂ ਵਿਚ ਸਨ ਸ਼ਾਇਦ ਹੀ ਕਿਸੇ ਹੋਰ ਸਮਕਾਲੀ ਸਿੱਖ ਵਿਚ ਹੋਣ।

ਆਪ ਦੀ ਰਚਨਾ ਵਾਰਾਂ ੩੯ ਪੰਜਾਬੀ ਵਿਚ, ਕਬਿਤ ਸਵਈਏ ਨਵੀਂ ਖੋਜ ਅਨੁਸਾਰ ੬੨੦ ਬ੍ਰਿਜ ਭਾਸ਼ਾ ਵਿਚ ਤੇ ਵਾਹਿਗੁਰੂ ਸਤੋਤਰ ਸੰਸਕ੍ਰਿਤ ਵਿਚ ਹੈ।

ਭਾਈ ਸਾਹਿਬ ਦੀ ਰਚਨਾ ਵਾਰਾਂ ਦਾ ਪ੍ਰਚਾਰ ਓਨਾ ਨਹੀਂ ਜਿੰਨਾ ਹੋਣਾ ਚਾਹੀਦਾ ਸੀ। ਸਬਬ ਏਹੋ ਹੈ ਕਿ ਧਾਰਮਿਕ ਕਹਿ ਕਹਿ ਕੇ ਅਸੀਂ ਲੁਕਾਂਦੇ ਰਹੇ, ਅਗਲੇ ਤ੍ਰਹਿਕਦੇ ਰਹੇ। ਕਬਿੱਤ ਗ਼ੈਰ ਜ਼ਬਾਨ ਵਿਚ ਸਨ। ਪਹਿਲਾਂ ਤਾਂ ਉਹਨਾਂ ਨੂੰ ਲਿਪੀ ਕਰ ਕੇ ਬਿਸਰਾਮ ਕਰਨਾ ਪਿਆ, ਦੂਜਾ ਉਹਨਾਂ ਨੂੰ ਪੱਕੇ ਸਿਖ ਬਿਨਾਂ ਅਸਾਂ ਕਿਸੇ ਨੂੰ ਹਥ ਨਾ ਲਾਉਣ ਦਿੱਤਾ।

ਕਵੀ ਟੈਗੋਰ ਨੇ ਆਪਣੇ ਹੀ ਉਪਨਿਸਦੀ ਖਜ਼ਾਨੇ ਨੂੰ ਗੀਤਾਂਜਲੀ ਦਾ ਰੂਪ ਦਿਤਾ ਸੀ। ਮੈਂ ਅਰਜ਼ ਕਰਦਾ ਹਾਂ ਇਸ ਸੋਨੇ ਨੂੰ ਵਕਤੀ ਜਿਲ੍ਹਾ ਦੇਣ ਦੀ ਲੋੜ ਨਹੀਂ, ਸਿਰਫ ਅਖੀਆਂ ਵਾਲਿਆਂ ਤਕ ਪੁਚਾਣ ਦੀ ਗਲ ਹੈ।

ਸ਼੍ਰੋਮਣੀ ਕਮੇਟੀ ਨੂੰ ਚਾਹੀਦਾ ਹੈ ਕਿ ਕੁਬਿੱਤਾਂ ਨੂੰ ਨਾਗਰ।

ਅਖਰਾਂ ਵਿਚ ਛਾਪੇ। ਸਾਰੀ ਰਚਨਾ ਅੰਗਰੇਜ਼ੀ ਵਿਚ ਛਪਵਾਏ। ਮਕਾਲਿਫ਼ ਸਾਹਿਬ ਦਾ ਤਰਜਮਾ ਵੀ ਛਾਪੇ। ਭਾਈ ਸਾਹਿਬ ਦੀ ਬਾਣੀ ਹਿੰਦੀ ਤੇ ਪੰਜਾਬੀ ਦੇ ਇਮਤਿਹਾਨਾਂ ਵਿਚ ਲਗਣੀ ਚਾਹੀਦੀ ਹੈ। ਭਾਈ ਸਾਹਿਬ ਦੀ ਰਚਨਾਂ ਆਮ ਦੁਨੀਆਂ ਦੇ ਇਲਮਾਂ ਤੋਂ ਲੈਕੇ ਰੱਬੀ ਗਿਆਨ ਤਕ ਅਪੜਾਂਦੀ ਹੈ। ਆਮ ਵਾਕਫੀਅਤ ਨਾਲ ਪਾਠਕ ਕਾਫੀ ਸਮਝਦਾਰ ਹੋ ਸਕਦਾ ਹੈ। ਆਮ ਚੀਜ਼ਾਂ ਦਾ ਗਿਆਨ ਜਿੰਨਾ ਇਹ ਦੇਂਦੇ ਹਨ। ਓਨਾ ਹਿੰਦ ਦੇ ਹੋਰ ਕਵੀ ਘਟ ਦੇਂਦੇ ਹੋਣਗੇ। ਵਿਦਿਆਰਥੀ ਨੂੰ ਤਾਂ ਪਹਿਲਾਂ ਹਰ ਚੀਜ਼ ਦੀ ਵਾਕਫੀਅਤ ਦੀ ਲੋੜ ਹੈ।

ਪੰਜਾਬ ਤੇ ਭਾਰਤ ਦੇ ਸਾਹਿੱਤ ਪ੍ਰੇਮੀਆਂ ਨੂੰ ਭਾਈ ਸਾਹਿਬ ਦਾ ਜਨਮ ਦਿਨ, ਮਿਲ ਕੇ ਮਨਾਉਣਾ ਚਾਹੀਦਾ ਹੈ।

# ਵਾਰ ਕੀ ਹੈ ?

ਵਾਰ ਦੇ ਅਰਥ ਹਨ,ਹਮਲਾ ਕਰਨਾ, ਜਸ ਕਰਨਾ ਆਦਿ । ਪੰਜਾਬੀ ਸਾਹਿਤ ਵਿਚ ਵਾਰ ਨਾਂ ਦੀ ਕਵਿਤਾ ਵਿਚ, ਇਹ ਦੋਵੇਂ ਚੀਜ਼ਾਂ ਅਕੱਠੀਆਂ ਜਾਂ ਕੁਝ ਕੁਝ ਵਖਰੀਆਂ ਵਖਰੀਆਂ ਆਈਆਂ ਹਨ। ਪਹਿਲੇ ਅਰਥ ਵਾਲੀ ਵਾਰ ਵਿਚ ਜੁੱਧ ਦਾ ਹਾਲ ਤੇ ਸੂਰਮੇ ਦੀ ਬੀਰਤਾ ਦਾ ਜੱਸ ਹੋਂਦਾ ਹੈ, ਜਿਸਤਰ੍ਹਾਂ ਪੁਰਾਣੀਆਂ ਨੌਂ ਵਾਰਾਂ ਜਿਨ੍ਹਾਂ ਦੀਆਂ ਧੁਨਾਂ ਉੱਤੇ ਗੁਰੂ ਗ੍ਰੰਥ ਸਾਹਿਬ ਦੀਆਂ ਬਾਈ ਵਾਰਾਂ ਵਿਚੋਂ ਨੌਂ ਵਾਰਾਂ ਗੌਣ ਦਾ ਹੁਕਮ ਹੈ। ਏਸੇ ਧੜੇ ਵਿਚ ਚੰਡੀ, ਅਨੰਦ ਪੁਰ, ਨਾਦਰ ਸ਼ਾਹ, ਚੱਠਿਆਂ ਆਦਿ ਦੀਆਂ ਤੇ ਅਜ ਕਲ ਦੀਆਂ ਬਹੁਤੀਆਂ ਰਚਨਾਂ ਗਿਣੀਆਂ ਜਾ ਸਕਦੀਆਂ ਹਨ। ਇਹਨਾਂ ਵਿਚ ਬੀਰ ਰਸ ਹੋਂਦਾ ਹੈ। ਉਹ ਬੀਰ ਰਸ ਖਾਸ ਢੁਕਦੇ ਛੰਦਾਂ ਵਿਚ ਦਿੱਤਾ ਜਾਂਦਾ ਹੈ। ਬੀਰ ਰਸੀ ਵਾਰਾਂ ਬਾਰੇ ਏਥੇ ਲਿਖਣ ਦੀ ਲੋੜ ਨਹੀਂ।

ਜੱਸ ਵਾਲੀਆਂ ਵਾਰਾਂ ਵਿਚ, ਵਾਹਿਗੁਰੂ, ਸਤਿਗੁਰੂ, ਸਤਿ ਪੁਰਖ ਦੀ ਮਹਿਮਾ ਹੋਂਦੀ ਹੈ ਜਾਂ ਸ਼ੁਭ ਗੁਣਾਂ ਦੀ ਵਡਿਆਈ ਕੀਤੀ ਜਾਂਦੀ ਹੈ। ਉਹਨਾਂ ਵਿਚ ਸ਼ੁਭ ਗੁਣਾਂ ਤੇ ਅਸ਼ੁਭ ਗੁਣਾਂ ਦਾ ਟਾਕਰਾ ਵੀ ਹੋ ਜਾਂਦਾ ਹੈ। ਇਹ ਗਲ ਬੀਰ ਰਸੀ ਝਲਕਾਰਾਂ ਦੇਂਦੀ ਹੈ ਜਿਹੜੀ ਕਿ ਵਾਰ ਦੀ ਸਿਫਤ ਹੈ। ਕਈ ਵਾਰੀ ਨਿਰੀ ਸਿਫਤ ਹੋਂਦੀ ਹੈ । ਵਾਰ ਦੇ ਢੰਗ ਨਾਲ ਵਾਰ ਦੀ ਰਮਜ਼ ਪਛਾਣ ਕੇ

ਬਿਆਨ ਕੀਤਾ ਹੋਂਦਾ ਹੈ ਤੇ ਛੰਦ ਜਾਂ ਪਉੜੀਆਂ ਵਰਤੀਆਂ ਹੋਂਦੀਆਂ ਹੈਨ । ਟਾਕਰੇ ਦੀ ਮਸਾਲ ਵਜੋਂ, ਭਾਈ ਸਾਹਿਬ ਦੀ ਪਉੜੀ ਲੈ ਲਵੋ :–

ਗੁਰਮੁਖਿ ਸੁਖਿ ਫਲੁ ਸਚੁ ਹੈ ਮਨ ਮੁਖਿ ਦੁਖ ਫਲ ਕੂੜ ਕੁੜਾਂਵਾਂ‡
ਗੁਰਮੁਖਿ ਸਚੁ ਸੰਤੋਖੁ ਰੁਖ ਦੁਰਮਤਿ ਦੂਜਾ ਭਾਉ ਪਛਾਂਵਾਂ
ਗੁਰਮੁਖਿ ਸਚੁ ਅਡੋਲ ਹੈ ਮਨਮੁਖਿ ਫੇਰਿ ਫਿਰੰਦੀ ਛਾਂਵਾਂ
ਗੁਰਮਤ ਕੋਇਲ ਅੰਬ ਵਣ ਮਨਮੁਖ ਵਣਿ ਵਣਿ ਹੰਡਨਿ ਕਾਂਵਾਂ
ਸਾਧ ਸੰਗਤਿ ਸਚੁ ਬਾਗੁ ਹੈ ਸ਼ਬਦ ਸੁਰਤਿ ਗੁਰਮੰਤ ਸਚਾਂਵਾਂ
ਵਿਹਵਣੁ ਵਲਿ ਅਸਾਧ ਸੰਗਿ ਬਹੁਤ ਸਿਆਣਪ ਨਿਗੋਸਾਂਵਾਂ
ਜਿਉ ਕਰ ਵੇਸਵਾ ਵੰਸ ਨਿਨਾਂਵਾਂ ।

ਪਉੜੀ ੨ ਵਾਰ ੩੦

ਪਉੜੀ ਪੜ੍ਹਨ ਨਾਲ ਗੁਰਮੁਖ ਦੇ ਮੁਕਾਬਲੇ ਦੇ ਉੱਤੇ ਮਨਮੁਖ ਘਟੀਅਲ ਮਾੜੂਆ ਹਾਰਿਆ ਹੋਇਆ ਦਿੱਸਦਾ ਹੈ । ਇਹੋ ਵਾਰ ਦੀ ਘੂਕਰ ਹੈ। ਭਾਵੇਂ ਸ਼ਸਤਰਾਂ ਦੀ ਝਣਕਾਰ ਨਹੀਂ ।

ਜਿਸ ਤਰ੍ਹਾਂ:–

ਗੁਰਮੁਖ ਸਚੁ ਸੁਲਖਣਾ ਸਭਿ ਸੁਲਖਣ ਸਚੁ ਸੁਹਾਵਾ
ਮੁਨਮੁਖ ਕੂੜ ਕੁਲਖਣਾ ਸਭ ਕੁਲਖਣ ਕੂੜ ਕੁਦਾਵਾ
ਸਚੁ ਸੁਇਨਾ ਕੂੜ ਕਚੁ ਹੈ ਕਚੁ ਨ ਕੰਚਨ ਮੁਲਿ ਮੁਲਾਵਾ
ਸਚੁ ਭਾਰਾ ਕੂੜ ਹੋਲੜਾ ਪਵੇ ਰਤਕ ਰਤਨ ਭੁਲਾਵਾ
ਸਚੁ ਹੀਰਾ ਕੂੜ ਫਟਕੁ ਹੈ ਜੜੇ ਜੜਾਵ ਨ ਜੁੜੇ ਜੁੜਾਵਾ

---

‡ਬਿੰਦੇ ੧੯੩੬ ਸੰਮਤਿ ਦੀ ਲਿਖਤੀ ਪੋਥੀ ਉੱਤੇ ਹੈਨ। ਏਸ ਹਿੱਸੇ ਦੀਆਂ ਪਉੜੀਆਂ ਉਥੋਂ ਦਾ ਇੰਨ ਬਿੰਨ ਉਤਾਰਾ ਹੈ ।

ਸਚੁ ਦਾਤਾ ਕੂੜ ਮੰਗਤਾ ਦਿਹੁ ਰਾਤੀ ਚੋਰ ਸਾਹ ਮਿਲਾਵਾ
ਸਚੁ ਸਾਬਤ ਕੂੜ ਫਿਰਦਾ ਫਾਵਾ ੩੦–੫

ਸੋ ਵਾਰ ਦੀ ਘੂਕਰ ਉਪਰਲੀ ਪਉੜੀ ਵਿਚ ਵੀ ਹੈ।ਏਸੇ ਤਰ੍ਹਾਂ ਸੱਚ ਕੂੜ ਭਲਾ ਬੁਰਾ ਤੇ ਮਨਮੁਖ ਗੁਰਮੁਖ ਦੇ ਮੁਕਾਬਲੇ ਵਾਰਾਂ ਦੇ ਮਦਾਨ ਵਿਚ ਹੋ ਰਹੇ ਹਨ। ਕਵੀ ਜੀ ਨੇ ਆਪਣੀ ਨਿਮਰਤਾ ਦਿਖਾਣੀ ਹੈ ਪਰ ਰਖਣੀ ਵਾਰ ਹੈ।

ਸੀਸ ਨਿਵਾਏ ਢੀਂਗੁਲੀ ਗਲਿ ਬੱਧੇ ਜਲੁ ਉੱਚਾ ਆਵੈ
ਘੁੱਘੂ ਸੁਝ ਨ ਸੁਝਈ ਚਕਵੀ ਚੰਦੁ ਨ ਡਿੱਠਾ ਭਾਵੈ
ਸਿੰਮਲੁ ਬਿਰਖੁ ਨ ਸਫਲ ਹੋਇ ਚੰਦਨ ਵਾਂਸੁ ਨਵਾਸਿ ਸਮਾਵੈ
ਸਪੈ ਦੁਧ ਪੀਆਲੀਐ ਤੁੰਮੇ ਦਾ ਕਉੜਤ ਨਾ ਜਾਵੈ
ਜਿਉਂ ਥਣਿ ਚੰਬੜਿ ਚਿੱਚੜੀ ਲੋਹੂ ਪੀਐ ਦੁਧ ਨ ਖਾਵੈ
ਸਭਿ ਅਵਗੁਣ ਮੈ ਤਨਿ ਵਸਣਿ ਗੁਣ ਕੀਤੇ ਅਵਗੁਣ ਨੋ ਧਾਵੈ
ਥੋਮ ਨ ਵਾਸ ਕਥੂਰੀ ਆਵੈ। ੬–੨੦ ਪਉੜੀ

ਹਰ ਔਗੁਣ ਆਪਣੇ ਵਿਚ ਦਿਖਾਇਆ ਹੈ। ਦਿਖਾਇਆ ਹੈ ਕਲਮ ਦੇ ਜ਼ੋਰ ਨਾਲ, ਬਿਆਨ ਦੀ ਤੇਜ਼ੀ ਨਾਲ; ਵਾਰ ਦੀ ਘੂਕਰ ਨਾਲ। ਹੇਠਲੀ ਪਉੜੀ ਵਿਚ ਗੁਰਸਿੱਖਾਂ ਤੋਂ ਬਲਿਹਾਰ ਕੁਰਬਾਨ ਜਾਂਦੇ ਹਨ। ਰੰਗਤ ਆਪਣੀ ਛੱਡੀ ਨਹੀਂ ਤੇ ਖਿੱਚ ਧੂਹ ਕੇ ਲਿਆਂਦੀ ਨਹੀਂ :–

ਬਲਿਹਾਰੀ ਤਿਨਾਂ ਗੁਰਸਿਖਾਂ ਜਾਇ ਜਿਨਾਂ ਗੁਰਦਰਸਨੁ ਡਿਠਾ
ਬਲਿਹਾਰੀ ਤਿਨਾਂ ਗੁਰਸਿਖਾਂ ਪੈਰੀਂ ਪੈ ਗੁਰ ਸਭਾ ਬਹਿਠਾ
ਬਲਿਹਾਰੀ ਤਿਨਾਂ ਗੁਰਸਿਖਾਂ ਗੁਰਮਤਿ ਬੋਲ ਬਲਦੇ ਮਿਠਾ
ਬਲਿਹਾਰੀ ਤਿਨਾਂ ਗੁਰਸਿਖਾਂ ਪੁਤ੍ਰ ਮਿਤ ਗੁਰ ਭਾਈ ਇਠਾ
ਬਲਿਹਾਰੀ ਤਿਨਾਂ ਗੁਰਸਿਖਾਂ ਗੁਰ ਸੇਵਾ ਜਾਣਨਿ ਅਭਰਿਠਾ

ਗੁਰਸਿਖ ਮਿਲਿਆ ਪਾਪ ਪਣਿਠਾ। ੧-੧੨-੧

ਕ ਫੀਆ ਠੱਠੇ ਦਾ ਦੇ ਕੇ, ਜ਼ੋਰ ਲਿਆਂਦਾ ਹੈ। ਅੰਤਲੀ ਕਲੀ ਵਿਚ ਪਾਪਾਂ ਦਾ ਨਸ ਜਾਣਾ ਦਸ ਕੇ ਦੁਸ਼ਮਨ ਦੀ ਭਾਂਜ ਯਾਦ ਕਰਾਈ ਹੈ। ਬਲਿਹਾਰੇ ਜਾਣਾ, ਵਾਰੇ ਜਾਣਾ, ਸਦਕੇ ਜਾਣਾ ਜਾਂ ਆਪਾ ਨਛਾਵਰ ਕਰਨਾ ਵੀ ਵਾਰ ਦੀ ਪਉੜੀ ਵਿਚ ਆ ਕੇ ਏਧਰ ਦਾ ਗੂੜ੍ਹਾ ਰੰਗ ਬਣਾ ਰਿਹਾ ਹੈ ਪਈ ਗੁਰਸਿਖ ਤੋਂ ਕੁਰਬਾਨ ਹਾਂ। ਕੁਰਬਾਨ ਹੋਂਦਾ ਹੈ ਸੂਰਮਾ ਧਰਮ ਲਈ, ਏਧਰ ਸਿੱਖ ਸਿੱਖ ਤੋਂ ਮਰਨ ਲਈ ਤਿਆਰ ਹੈ। ਪਹਿਲਾ ਸਿੱਖ ਧਰਮ ਦੂਜਾ ਸਿੱਖ ਜੋਧਾ ਹੈ। ਤੇ ਜੋਧੇ ਦਾ ਵਾਰ ਨਾਲ ਵਾਸਤਾ ਹੈ।

ਹੁਣ ਵਾਰ ਲਵੋ ਜੁਧ ਬਿਨਾਂ, ਸਿਫਤ ਸ਼ਲਾਘਾ ਵਾਲੀ ਮਿਸਾਲ ਵਜੋਂ ਪਉੜੀ ਲਵੋ ਸੱਤਾ ਬਲਵੰਡ ਦੀ ਵਾਰ ਦੀ:-

ਫੇਰ ਵਸਾਇਆ ਫੇਰੁਆਣਿ ਸਤਿਗੁਰ ਖਾਡੂਰੁ
ਜਪੁ ਤਪੁ ਸੰਜਮੁ ਨਾਲਿ ਤੁਧ ਹੋਰ ਮੁਚੁ ਗਰੂਰੁ
ਲਬ ਵਿਣਾਹੇ ਮਾਣਸਾ ਜਿਉਂ ਪਾਣੀ ਬੂਰੁ
ਵਰਿਐ ਦਰਗਹ ਗੁਰੂ ਦੀ ਕੁਦਰਤੀ ਨੂਰੁ
ਜਿਤੁ ਸੁ ਹਾਥ ਨ ਲਭਈ ਤੂੰ ਓਹ ਠਰੂਰੁ
ਨਉ ਨਿਧਿ ਨਾਮੁ ਨਿਧਾਨੁ ਹੈ ਤੁਧ ਵਿਚਿ ਭਰਪੂਰੁ
'ਨਿੰਦਾ ਤੇਰੀ ਜੋ ਕਰੇ ਸੋ ਵੰਵੇ ਚੂਰੁ'
*'ਨੇੜੈ ਦਿਸੈ ਮਾਤ ਲੋਕ ਤੁਧ ਸੁਝੈ ਦੂਰੁ'
ਫੇਰ ਵਸਾਇਆ ਫੇਰੁਆਣਿ ਸਤਿਗੁਰ ਖਾਡੂਰੁ

ਏਥੇ ਸਿਫਤ ਕੀਤੀ ਹੈ ਗੁਰਦੇਵ ਦੀ। ਪਉੜੀ ਵਾਰ ਵਾਲੀ ਘੂਕਰ ਪੈਦਾ ਕਰਦੀ ਹੈ। ਲਬ ਦਾ ਮਨੁਖਾਂ ਨੂੰ ਖਰਾਬ ਕਰਨਾ ਜਿਵੇਂ ਪਾਣੀ

---

*ਦੇਖੋ ਸਿਖ ਤੇ ਸਿਖੀ ਵਿਚ ਏਸ ਤੁਕ ਉੱਤੇ ਲਿਖਿਆ ਲੇਖ

ਨੂੰ ਬੂਰ ਕਰਦਾ ਹੈ, ਢੁਕਿਆ ਹੈ, ਉਪਮਾ ਦ੍ਰਿਸ਼ਟਾਂਤ ਵਾਰ ਨੂੰ ਚਮਕਾ ਦੇਂਦੇ ਹਨ। ਏਥੇ ਏਸ ਤਸ਼ਬੀਹ ਨੇ ਪਉੜੀ ਨੂੰ ਚੁਕਿਆ ਹੈ। ਕੌਮਿਆਂ ਵਾਲੀਆਂ ਤੁਕਾਂ ਵਿਚ ਖਾਸ ਵਾਰੀ ਜੱਸ ਹੈ। ਉਂਝ ਹਰ ਸਤਰ ਵਿਚ ਉਸਤਤ ਹੈ।

ਜਸ ਵਾਲੀ ਸ਼ੈ ਦਾ ਨਾਂ ਵਾਰ ਨਹੀ। ਜਾਪ ਸਾਹਿਬ ਵਿਚ ਅਕਾਲ ਉਸਤਤ ਹੈ ਪਰ ਓਸ ਦੀ ਬਣਤ ਵਾਰ ਦੀ ਨਹੀਂ, ਹਾਲਾਂ ਕਿ ਓਥੇ ਛੰਦ ਵੀ ਬੀਰ ਰਸੀ–ਭੁਜੰਗ ਪਰਿਆਤ ਹੈ। ਸਾਡੇ ਪੁਰਾਣੇ ਕਿੱਸਾ ਲਿਖਾਰੀਆਂ ਨੇ ਕਿੱਸਿਆਂ ਦੇ ਮੁਢ ਵਿਚ ਖੁਦਾ ਦੀ ਹਮਦ (ਉਸਤਤ) ਲਿਖੀ ਹੈ ਤੇ ਰਸੂਲ ਦੀ ਨਾਅਤ। ਅਜਿਹੀਆਂ ਹਮਦਾਂ ਵਾਰਾਂ ਨਹੀਂ ਕਹਾ ਸਕਦੀਆਂ। ਸਵਾਲ ਉਠ ਸਕਦਾ ਹੈ। ਕੀ ਵਾਰ ਕਸੀਦੇ ਦਾ ਮਤਲਬ ਹੀ ਸਾਰਦੀ ਹੈ ਕਿ ਨਹੀਂ ? ਜਵਾਬ ਵਿਚ ਅਰਜ਼ ਹੈ, ਨਹੀਂ। ਕਸੀਦੇ ਵਿਚ ਚਾਰ ਗਲਾਂ ਹੋਂਦੀਆਂ ਹਨ (੧) ਤਸ਼ਬੀਬ–ਜਵਾਨੀ ਦੀਆਂ ਗਲਾਂ (੨) ਗੁਰੇਜ਼–ਸ਼ਾਇਰ ਦਾ ਤਸ਼ਬੀਬ ਤੋਂ ਮਮਦੂਹ ਵਲ ਜਾਣਾ। (੩) ਮਦਹ–ਤਾਰੀਫ, ਸੋਹਿਲੇ ਗਾਉਣੇ। ਚੌਥੀ ਦੁਆ–ਪ੍ਰਾਰਥਨਾ, ਬਾਦਸ਼ਾਹ ਅੱਗੇ ਕਰਨੀ ਯਾ ਹਾੜੇ ਘਤਣੇਂ ਕਿ ਮੇਰੇ ਪੱਲੇ ਕੁਝ ਪਾ, ਲਿਖ ਲਿਖਾਈ ਦਾ ਸਿਲਾ ਦੇ। ਇਹ ਪੰਜਾਬੀ ਦਾ ਸੁਭਾ ਨਹੀਂ, ਜਿਹੜਾ ਛਿਲੜਾਂ ਲਈ ਉਸਤਤ ਕਰੇ ਜਾਂ ਵਾ ਵਿਚ ਤਲਵਾਰਾਂ ਮਾਰੇ, ਫੁਕ ਲੈਣ ਲਈ। ਪੰਜਾਬੀ ਦਾ ਸੁਭਾ ਆਮ ਤੌਰ ਤੇ ਅੰਦਰੋਂ ਬਾਹਰੋਂ ਇੱਕ ਹੀ ਹੋਂਦਾ ਹੈ। ਏਸੇ ਲਈ ਇਹਦੇ ਕੀਤੇ ਜਸ ਵਿਚ ਖੰਭਾਂ ਦੀਆਂ ਡਾਰਾਂ ਨਹੀਂ ਬਣੀਆਂ, ਨਾ ਹੀ ਇਕ ਨੂੰ ਵਧਾਣ ਲਈ ਦੂਜੇ ਨੂੰ ਘਟਾਂਦਾ ਜਾਂ ਪਹਾੜ ਦੀ ਰਾਈ ਕਰ ਦਿਖਾਂਦਾ ਹੈ। ਏਸੇ ਕਾਰਨ ਪੰਜਾਬੀ ਸੁਭਾ ਨੇ ਛੰਦ ਸਾਦੇ ਤੇ ਖੜਕੇ ਦੜਕੇ ਵਾਲੇ ਰੱਖੇ। ਪੰਜਾਬੀ ਬਹੁਤੀ ਵਾਰ ਜੱਸ ਕਰਦਿਆਂ, ਹੀਰੋ ਦਾ ਰੋਹਬ, ਸੁਣਨ ਵਾਲੇ ਉੱਤੇ ਜਮਾਂਦਾ ਹੈ। ਨਾਇਕ ਦਾ ਸਮਾਂ ਬੰਨ੍ਹ ਕੇ ਅਗਲੇ ਦੀ ਜਾਨ ਕਢਣ ਵਾਲੀ ਗਲ

ਵੀ ਕਰਦਾ ਜਾਪਦਾ ਹੈ। ਏਸੇ ਲਈ ਜਸ ਤੇ ਬੀਰ ਰਸੀ ਵਾਰਾਂ ਦ ਛੰਦ ਇੱਕੋ ਹੀ ਹਨ।

ਮਦਹ ਕਰਨ ਵਾਲਿਆਂ ਫਾਰਸੀ ਦੀ ਰੰਗਤ ਲਈ, ਏਸੇ ਕਰ ਕੇ ਓਸ ਵਿਚ ਅਪਨਤ ਨਹੀ ਹੋਂਦੀ। ਵਾਰ ਦਾ ਜਸ ਇਉਂ ਲਗਦਾ ਹੈ ਜਿਵੇ ਆਪਣਾ ਜਾਂ ਖ਼ਾਸ ਅਪਣੇ ਬੰਦੇ ਦਾ ਗੁਣ ਗਾਇਆ ਜਾ ਰਿਹਾ ਹੈ।

ਭਾਈ ਸਾਹਿਬ ਦੇ ਵੇਲੇ ਦੀਆਂ ਵਾਰਾਂ ਵਿਚੋਂ ਜੁੱਧ ਤੋਂ ਬਿਨਾਂ ਜਸ ਸ਼ਲਾਘਾ ਦੀ ਵਾਰ ਦੇਖਣੀ ਹੋਵੇ ਤਾਂ ਸੱਤਾ ਬਲਵੰਡ ਦੀ ਵਾਰ ਏਸ ਗੁਣ ਦਾ ਖਾਸਾ ਚੰਗਾ ਨਮੂਨਾ ਹੈ। ਭੱਟਾਂ ਨੇ ਵੀ ਜਸ ਗਾਂਵਿਆ ਹੈ। ਉਹਨਾਂ ਸਤਿਗੁਰਾਂ ਦਾ ਹੀ ਬਿਆਨ ਕੀਤਾ ਹੈ ਜਿਨ੍ਹਾਂ ਦਾ ਪਵਿਤਰ ਵਰਣਨ ਵਾਰ ਵਿਚ ਹੈ, ਪਰ ਜ਼ਮੀਂਨ ਅਸਮਾਨ ਦਾ ਫਰਕ ਹੈ। ਭੱਟਾਂ ਦੀ ਬੋਲੀ ਪੰਜਾਬੀ ਨਹੀਂ ਰਹੀ। ਬੋਲੀ ਹੋਰ ਹੋਣ ਨਾਲ ਅਸਲੀ ਜਸ ਨਹੀਂ ਹੋਇਆ। ਆਪਣੀ ਬੋਲੀ ਦਿਲੋਂ ਨਿਕਲਦੀ ਹੈ ਤੇ ਓਹਲੇ ਪੜਦੇ ਦੀ ਗਲ ਨਹੀਂ ਹੋਂਦੀ। ਬਗਾਨੀ ਬੋਲੀ ਵਿਚ ਬਣਾਉਟ ਅਛੁਕਵੀਂ ਅਤਕਥਨੀ ਆਦਿ ਆਉਂਦੀ ਹੈ। ਭੱਟਾਂ ਦਾ ਇਹੀ ਹਾਲ ਹੈ।

ਬਾਵਾ ਬੁਧ ਸਿੰਘ ਜੀ ਨੇ ਕੋਇਲ ਕੂ ਦੇ ਵਿਚ ਅਗਰਾ ਦੀ ਵਾਰ ਨੂੰ ਕਰੁਣਾ ਰਸ ਦੀ ਵਾਰ ਕਹਿ ਕੇ ਮਰਸੀਏ ਦੀ ਜਮਾਤ ਵਿਚ ਦਾਖਲ ਕਰ ਦਿੱਤਾ ਹੈ।

ਮਾਤਾ ਕੌਰਾਂ ਦਾ ਰੋਣਾ ਕੂਕਣਾ ਕਰੁਣਾ ਰਸੀ ਸੀਨ ਹੈ ਪਰ ਮਰਸੀਆ ਨਹੀਂ। ਮਾਤਾ ਨੂੰ, ਧਰਮੀ ਬੀਰਾਂ ਵਾਂਗ ਜਵਾਬ ਦੇ ਰਿਹਾ ਹੈ ਤੇ ਆਪਣੇ ਅਸੂਲ ਉਤੇ ਡਟ ਗਿਆ ਹੈ। ਏਥੇ ਵਾਰ ਨੇ ਆਪਣਾ ਪੂਰਾ ਦਰਸ਼ਨ ਦਿੱਤਾ ਹੈ। ਵਾਰ ਵਿਚ ਖਾਸ ਖਾਸ ਜੋਧਿਆਂ ਦੀ ਮੌਤ ਦਿਖਾਈ ਜਾਂਦੀ ਹੈ ਤੇ ਓਸ ਵੇਲੇ ਕਰੁਣਾ ਰਸ।

ਰੰਗਤ ਆਉਂਦਿਆਂ ਵੀ ਜੋਧੇ ਦੀ ਬੀਰਤਾ ਨੂੰ ਮੁਖ ਰਖਿਆ ਹੋਂਦਾ ਹੈ। ਜਿਸਤਰ੍ਹਾਂ ਅਗਰਾ ਨੇ ਧਰਮੀ ਹਕੀਕਤ ਰਾਏ ਦੀ ਵਾਰ ਵਿਚ ਕੀਤਾ ਹੈ।

ਅਗਰੇ ਦਾ ਛੰਦ ਬੜਾ ਓਗੜ ਦੁਗੜਾ ਹੈ ਤੇ ਰਖਿਆ ਦਵਈਆ ਹੈ, ਜਿਹੜਾ ਵਾਰਾਂ ਵਿਚ ਘਟ ਵਰਤਿਆ ਗਿਆ। ਏਸ ਵਾਰ ਦੀ ਜੁਸਤਰੀ ਪਉੜੀ ਹੈ। ਹੋਰਾਂ ਵਾਰਾਂ ਦੀਆਂ ਪਉੜੀਆਂ ਵਿਚ ਬਹੁਤ ਜ਼ਿਆਦਾ ਕਲੀਆਂ ਹੋਂਦੀਆਂ ਹਨ।

ਦੋਹਾਂ ਤਰ੍ਹਾਂ ਦੀਆਂ ਵਾਰਾਂ ਵਿਚ ਇਤਹਾਸ ਦੀ ਲੋੜ ਹੈ। ਆਪਣੇ ਹੀਰੋ ਦੇ ਗਿਰਦ ਇਤਿਹਾਸਿਕ ਜਾਂ ਘਰੋਗੀ ਗਲਾਂ ਦਾ ਤਾਣਾ ਤਣਾਣਾ ਚਾਹੀਦਾ ਹੈ। ਇਹ ਗਲ ਬਿਆਨ ਨੂੰ ਲਗਦੀ ਵਾਰ ਅਸਲੀਅਤ ਦੇ ਨੇੜੇ ਰਖਦੀ ਹੈ। ਸੱਤੇ ਬਲਵੰਡ ਦੀ ਵਾਰ ਵਿਚ ਘਰੋਗੀ ਗਲਾਂ ਦੇਖੋ ਤੇ ਦੇਖੋ ਕਿਸਤਰ੍ਹਾਂ ਜਸ ਦੀ ਲੜੀ ਪ੍ਰੋਣ ਲਗੀ ਹੈ:–

ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ
ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ
ਸਤਿਗੁਰ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ
ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ
ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ
ਦਰਿ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ
ਬਲਵੰਡ ਖੀਵੀ ਨੇਕ ਜਨ ਜਿਸ ਬਹੁਤੀ ਛਾਉ ਪਤ੍ਰਾਲੀ
ਲੰਗਰ ਦੌਲਤ ਵੰਡੀਐ ਰਸੁ ਅੰਮ੍ਰਿਤ ਖੀਰ ਘਿਆਲੀ
ਗੁਰ ਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ
ਪਏ ਕਬੂਲ ਖਸਮ ਨਾਲਿ ਜਾ ਘਾਲ ਮਰਦੀ ਘਾਲੀ
ਮਾਤਾ ਖੀਵੀ ਸਹੁ ਸੋਇ ਜਿਨ ਗੋਇ ਉਠਾਲੀ।

ਵਾਰ ਵਿਚ ਨਿਕੀਆਂ ਨਿਕੀਆਂ ਛੋਹਾਂ ਨਾਲ ਵਡੀ ਤਸਵੀਰ

ਬਣਦੀ ਜਾਣੀ ਚਾਹੀਦੀ ਹੈ ਜਿਵੇਂ ਉਪਰਲੀ ਪਉੜੀ ਵਿਚ ਜਿਵੇਂ :
'ਦਰ ਸੇਵੇ ਉਮਤਿ ਖੜੀ' 'ਨਾਨਕ ਕਾਇਆ ਪਲਟ ਕਰ' ਤੇ 'ਗੁਰ ਸਿਖਾਂ ਤੇ ਮਨਮੁਖਾ ਦੇ ਚਿਹਰਿਆਂ ਦੀ ਟੰਗਤ ਦਿਖਾ ਕੇ ਤਸਵੀਰ ਸਾਹਵੇਂ ਲੈ ਆਂਦੀ ਹੈ। ਇਹ ਹੁਨਰ ਕਾਰੀ ਹੈ ਤੇ ਵਾਰ ਦੀ ਇਕ ਕਾਫੀ ਜ਼ਰੂਰੀ ਚੀਜ਼ ਹੈ।

ਹੁਣ ਦੀ ਵਾਰ ਵਿਚ ਜੁਧ ਇਕ ਬੰਦੇ ਦਾ ਹੀ ਨਹੀਂ ਹੁੰਦਾ, ਸਗੋਂ ਕੌਮ ਦੀ ਹੱਕ ਲੈਣ ਲਈ ਲੜਾਈ ਆਦਿ ਦੱਸੀ ਜਾਂਦੀ ਹੈ। ਇਕ ਟੋਲਾ ਦੂਜੇ ਟੋਲੇ ਤੋਂ ਜੀਵਣ ਹਕੂਕ ਲੈਣ ਲਈ ਹੀਲੇ ਕਰਦਾ ਹੈ। ਲੋਕ ਹਿਤ ਵਾਸਤੇ ਜਾਗਣਾ ਤੇ ਉਦਮ ਕਰਨਾ ਵਾਰ ਦਾ ਮਜ਼ਮੂਨ ਹੈ ਜੇ ਉਹਨੂੰ ਨਿਭਾਇਆ ਵੀ ਓਸੇ ਤਰ੍ਹਾਂ ਜਾਏ। ਪਹਿਲਾਂ ਜੀਵਣ ਦਾ ਇਕ ਜ਼ਰੂਰੀ ਹਿੱਸਾ ਜਸ ਸਮਝ ਕੇ ਓਸੇ ਦੀ ਮਹਿਮਾ ਗਾਵੀਂ ਜਾਂਦੀ ਸੀ। ਹੁਣ ਜੀਵਨ ਦੀ ਮਹਿਮਾ ਗਾਈ ਜਾਂਦੀ ਹੈ। ਜਸ ਕਰਾਉਣ ਹੀ ਜੀਵਣ ਨਹੀਂ। ਇਹ ਚੰਗੇ ਜੀਵਨ ਦਾ ਅੰਗ ਤਾਂ ਹੈ। ਵਾਰ ਕਿਉਂਕਿ ਜਸ ਦਾ ਨਕਸ਼ਾ ਖਿਚਦੀ ਹੈ ਏਸ ਲਈ ਮਜ਼ਦੂਰ ਕਿਰਸਾਨ ਜੋ ਆਪਣੇ ਪੇਟ ਲਈ ਲੜਦਾ ਹੈ ਉਹਦਾ ਜੁੱਧ ਦਿਖਾਣਾ ਚਾਹੀਦਾ ਹੈ। ਪੇਟ ਦੀ ਲੜਾਈ ਵਿਚ ਵੀ ਸ਼ੁਭ ਤੇ ਅਸ਼ੁਭ ਗੁਣਾਂ ਆ ਡਟਣਾ ਹੈ। ਓਧਰ ਸਚ, ਹੱਕ ਉਦਮ ਤੇ ਏਧਰ ਬਲੈਕ ਗਰਜ਼ ਕੂ ਆਦਿ। ਇਹ ਮਜ਼ਮੂਨ ਖਾਸ ਵਾਰ ਦੇ ਹਨ। ਨਿੱਕੀਆਂ ਨਜ਼ਮਾਂ ਵਿਚ ਤਾਂ ਇਕ ਸੁਝਾ ਜਿਹਾ ਦਿੱਤਾ ਜਾ ਸਕਦਾ ਹੈ। ਜੋ ਘੁਕਰ ਵਾਰ ਨੇ ਬੰਨ੍ਹਣੀ ਹੈ ਉਹ ਵਿਚਾਰੀਆਂ ਨਜ਼ਮੋੜੀਆਂ ਕੀ ਬੰਨ੍ਹ ਸਕਦੀਆਂ ਹਨ ? ਅਜਿਹੀਆਂ ਵਾਰਾਂ ਕਿਰਸਾਨ ਪਿਆਰੇ ਲੋਕ ਢਾਡੀਆਂ ਨੂੰ ਯਾਦ ਕਰਾਉਣ ਤਾਂ ਫੇਰ ਦੇਖਣ ਜਨਤਾ ਵਿਚ ਕਿੰਨਾ ਕੁ ਪਰਚਾਰ ਹੋਂਦਾ ਹੈ। ਕਿਤਾਬੀ ਨਜ਼ਮਾਂ ਕੁਝ ਨਹੀਂ ਕਰ ਸਕਦੀਆਂ। ਵਾਰ ਪੰਜਾਬੀ ਜਨਤਾ ਦੀ ਚੀਜ਼ ਹੈ ਤੇ ਓਸ ਨੇ ਏਸ ਨੂੰ ਅਪਣਾਣਾ ਹੈ।

ਵਾਰ ਵਿਚ ਜਸ ਰਾਹੀਂ ਜਾਂ ਜੁੱਧ ਰਾਹੀਂ ਹਕ ਲੈਣ ਲਈ

ਆਪਣੇ ਆਪ ਨੂੰ ਉੱਚਾ ਕਰਨ ਲਈ ਉਪਰਾਲਾ ਹੋਂਦਾ ਰਿਹਾ ਹੈ ਤੇ ਹੁਣ ਵੀ ਕਰਨਾ ਚਾਹੀਦਾ ਹੈ। ਵਾਰ ਪੰਜਾਬੀਆਂ ਦੀ ਜੱਦੀ ਜਾਇਦਾਦ ਹੈ ਤੇ ਬਣਾ ਸਵਾਰ ਕੇ ਫਾਇਦਾ ਉਠਾਣਾ ਚਾਹੀਦਾ ਹੈ।

## ਵਾਰਾਂ ਭਾਈ ਗੁਰਦਾਸ ਦੀਆਂ

ਭਾਈ ਸਾਹਿਬ ਨੂੰ ਵਾਰਾਂ ਦਾ ਖਲੀਫਾ, ਆਚਾਰੀਆ ਜਾਂ ਗੁਰੂ ਕਹਿ ਸਕਦੇ ਹਾਂ। ਇਹਨਾਂ ਦੇ ਵੇਲੇ ਗੁਰ ਉਸਤਤ, ਵਾਹਿਗੁਰੂ ਦੇ ਜਸ ਤੇ ਜੋਧਿਆਂ ਦੀ ਬੀਰਤਾ ਆਦਿ-ਹਰ ਪਾਸੀਆਂ ਵਾਰਾਂ ਮੌਜੂਦ ਸਨ। ਵਾਰਾਂ ਆਪਣੇ ਵੇਲੇ ਮੁਤਾਬਕ ਸਿਖਰ ਤੇ ਸਨ। ਭਾਈ ਸਾਹਿਬ ਨੇ ਵਾਰਾਂ ਵਲ ਧਿਆਨ ਦਿੱਤਾ, ਏਸ ਲਈ ਨਹੀਂ ਕਿ ਬਣੀ ਬਣਾਈ ਚੀਜ਼ ਹੈ ਵਰਤੋ, ਸਗੋਂ ਏਸ ਕਰ ਕੇ ਕਿ ਸੰਗਤਾਂ ਵਿਚ ਵਾਰ ਰਾਹੀਂ ਪਰਚਾਰ ਹੋ ਸਕਦਾ ਹੈ। ਢਾਡੀ ਘਰ ਘਰ ਤੇ ਬੂਹੇ ਬੂਹੇ ਉੱਤੇ ਜਾ ਕੇ ਸੁਣਾ ਸਕਦੇ ਹਨ। ਇਹ ਵਿਚਾਰ ਕੀਤੀ, ਮਨ ਨੂੰ ਭਾਈ ਤੇ ਵਾਰਾਂ ਦੇ ਸਿਰ ਤੇ ਹੱਥ ਰਖ ਦਿੱਤਾ।

ਰਵਾਜੋਂ ਉਲਟਾ ਮਹਾਂ ਕਵੀ ਵਿਚ ਨਵੀਨਤਾ ਹੋਂਦੀ ਹੈ ਤੇ ਭਾਈ ਸਾਹਿਬ ਨੇ ਆਪਣੇ ਸਮੇਂ ਦੇ ਸਲੋਕਾਂ ਤੋਂ ਬਿਨਾਂ ਵਾਰਾਂ ਲਿਖੀਆਂ। ਮਲਕ ਮੁਹਮਦ ਜਾਏਸੀ ਭਾਸ਼ਾ ਦਾ ਪਰਸਿਧ ਕਵੀ ਸੀ। ਓਸ ਨੇ ਪਦਮਾਵਤ ਨਾਂ ਦਾ ਮਹਾਂ ਕਾਵਿ ਲਿਖਿਆ ਜਿਸ ਦੀ ਬਣਤਰ ਤੁਲਸੀ ਰਾਮਾਇਨ ਵਾਂਗ ਦੋਹਿਆ ਚੁਪਾਈਆਂ ਵਿਚ ਹੈ। ਵਾਰਾਂ ਨਾਲ ਸ਼ਲੋਕ ਸ਼ਾਇਦ ਏਥੋਂ ਹੀ ਚੱਲੇ ਹੋਣ।

ਸ਼ਲੋਕ ਵਿਚ ਇਕ ਗਲ ਕਹਿ ਦਿੱਤੀ ਜਾਂਦੀ ਸੀ ਤੇ ਅੱਗੇ ਪਉੜੀ ਓਸ ਦੀ ਪਕਿਆਈ ਲਈ ਪੂਰਾ ਤਾਣ ਲਾਂਦੀ ਸੀ। ਸ਼ਲੋਕ ਸੂਤਰ ਤੇ ਪਉੜੀ ਨੂੰ ਵਿਆਖਿਆ ਕਹਿ ਸਕਦੇ ਹਾਂ। ਰਸਤਾ ਬਣਿਆ ਹੋਇਆ ਸੀ ਤੇ ਰਾਹ ਉੱਤੇ ਸ਼ਲੋਕਾਂ ਦੇ ਟਿਕਾਣੇ ਵੀ ਸਿਆਣਿਆ ਮੁਕੰਮਲ ਕੀਤੇ ਹੋਏ ਸਨ, ਕਿ ਚਿੱਤ ਲਿਖਦਾ ਉਦਾਸ

ਹੋ ਜਾਵੇ ਤਾਂ ਉਹ ਸ਼ਲੋਕ ਦੇ ਟਿਕਾਣੇ ਉੱਤੇ ਬਿਸਰਾਮ ਕਰੇ। ਥਾਂ ਸਿਰ ਬਹਿ ਕੇ ਅਗਲੀ ਵਾਟ ਲਈ ਤਿਆਰੀ ਕਰੇ। ਭਾਈ ਸਾਹਿਬ ਨੇ ਇਹ ਪਾਸਾ ਛੱਡਿਆ। ਸਿੱਧੇ ਪੰਧ ਤੇ ਰਵਾਂ ਰਵੀਂ ਜਾਣਾ ਚਾਹਿਆ, ਸੋ ਘੁਮਾ ਘੁਮ ਆਪਣੇ ਪੜਾ ਉੱਤੇ ਜਾ ਅਪੜੇ। ਭਾਈ ਸਾਹਿਬ ਆਪਣੇ ਆਪ ਨੂੰ ਬਿਖੜੇ ਪੈਂਡੇ ਉੱਤੇ ਪਾਂਦੇ ਹਨ। ਉਹ ਸਿੱਖਾਂ ਦੇ ਨਾਂ ਗਿਣਾਂਦੇ ਹਨ। ਜ਼ਾਤਾਂ ਦਸਦੇ ਹਨ। ਕੋਈ ਟਾਕਰਾ ਨਹੀਂ; ਕੋਈ ਸਿਫਤ ਨਹੀਂ। ਸਿਫਤ ਏਨੀ ਕਹਿ ਲਵੋ ਭਲੇ ਮਨੁਖਾਂ ਦੇ ਨਾਵਾਂ ਦੀ ਫਹਿਰਿਸਤ ਹੈ। ਪਰ ਜਿਸ ਵੇਲੇ ਅੰਤਲੀ ਕਲੀ ਦੇਦੇ ਹਨ ਓਸ ਵੇਲੇ ਵਾਰ ਦਾ ਮੂੰਹ ਮੱਥਾ ਬਣਾ ਕੀ, ਸਵਾਰ ਦੇਂਦੇ ਹਨ।

ਲਸਕਰਿ ਭਾਈ ਤੀਰਥਾ ਗੁਆਲੀਏਰ ਸੁਇਨੀ ਹਰ ਦਾਸੁ
ਭਾਵਾ ਧੀਰ ਉਜੈਨ ਵਿਚ ਸਾਧੁ ਸੰਗਤਿ ਗੁਰ ਸਬਦ ਨਿਵਾਸੁ
ਮੇਲਾ ਵਡਾ ਬੁਰਹਾਨ ਪੁਰ ਸਨਮੁਖ ਸਿਖ ਸਹਿਜ ਪਰਗਾਸੁ
ਭਗਤੂ ਭਈਆ ਭਗਵਾਨ ਦਾਸੁ ਨਾਲਿ ਬੋਲਦਾ ਘਰੇ ਉਦਾਸੁ
ਮਲਹੁ ਕਟਾਰੂ ਜਾਣੀਐ ਡਲੂ ਰਿਹਾਣੇ ਸਾਬਾਸੁ
ਸੁੰਦਰ ਸੁਆਮੀ ਦਾਸੁ ਦਇ ਵੰਸ ਵਧਾਵਣ ਕਵਲ ਵਿਗਾਸੁ
ਗੁਜਰਾਤੇ ਵਿਚ ਜਾਣੀਐ ਭੇਖਾਰੀ ਭਾਵੜਾ ਸੁਲਾਸੁ
ਗੁਰਮੁਖਿ ਭਾਉ ਭਗਤਿ ਰਹਿਰਾਸ। ੧੧—੩੦

ਹੇਠਲੀ ਤੁਕ ਨੇ ਗਲ ਬਣਾ ਦਿੱਤੀ ਹੈ। ਪਹਿਲਾਂ ਨਾਵਾਂ ਥਾਂਵਾਂ ਦਾ ਕੋਸ਼ ਸੀ। ਕਿਤੇ ਕਿਤੇ ਅਧੂਰੀ ਸਿਫਤ ਜਿਹੀ ਸੀ। ਗੁਰਮੁਖਾਂ ਦਾ ਪ੍ਰੇਮ ਤੇ ਭਗਤੀ ਦੀ ਰਹੁ ਰੀਤ ਨੇ ਰੰਗ ਚਾੜ੍ਹਿਆ। ਉਪਰਲੀ ਪਉੜੀ ਦੇ ਸਭ ਪਾਤਰ ਗੁਰਮੁਖ ਹਨ ਤੇ ਉਹਨਾਂ ਦੀ ਰਹਿਣੀ, ਬਹਿਣੀ, ਅਭਿਆਸ, ਪਾਠ-ਪੂਜਾ, ਨੇਮ, ਕਰਮ, ਪਿਆਰ ਤੇ ਭਗਤੀ ਹੈ। ਸਾਰੀ ਗਲ ਤੋੜ ਚੜ੍ਹਾ ਦਿੱਤੀ ਹੈ।

ਭਾਈ ਸਾਹਿਬ ਓਸ ਵਕਤ ਵੀ ਆਪਣੇ ਆਪ ਨੂੰ ਸਉੜੀ ਗਲੀ ਵਿਚ ਜਾ ਖਲ੍ਹਾਰਦੇ ਹਨ ਜਦੋਂ ਗੁਰਮੁਖਾਂ ਦੀ ਉਸਤਤ ਕਰਦਿਆਂ ਗਿਣਤੀ ਗਿਣਨ ਬਹਿ ਜਾਂਦੇ ਹਨ। ਉਹ ਗਿਣਤੀਆਂ ਮੁਕਾਬਲੇ ਦੀ ਸ਼ਕਲ ਵਿਚ ਆ ਜਾਂਦੀਆਂ ਤੇ ਗੁਰਮੁਖ ਦੇ ਸਾਹਮਣੇ ਫਿੱਕੀਆਂ ਪੈ ਜਾਂਦੀਆਂ ਹਨ ਤੇ ਵਾਰ ਦੀ ਤਾਰ ਬੱਝੀ ਰਹਿੰਦੀ ਹੈ। ਸਤਵੀਂ ਵਾਰ ਵਿਚ ਹਿਸਾਬ ਕੀਤਾ ਹੈ :-

ਬਾਰਹ ਪੰਥ ਸੁਧਾਇ ਕੈ ਗੁਰਮੁਖ ਗਾਡੀ ਰਾਹੁ ਚਲਾਇਆ
ਸੂਰਜ ਬਾਰਾ ਮਾਹ ਵਿਚਿ ਸਸੀਅਰ ਇਕਤੁ ਮਾਹਿ ਫਿਰਾਇਆ।

ਭਾਈ ਸਾਹਿਬ ਵਾਰਾਂ ਲਿਖ ਰਹੇ ਹਨ, ਏਸ ਲਈ ਬਿਰਹਾ ਵਰਣਨ ਨਹੀਂ ਕੀਤਾ ਤੇ ਉਹ ਕਬਿੱਤ ਸਵਈਆਂ ਲਈ ਸੰਭਾਲ ਕੇ ਰਖ ਛਡਿਆ। ਕਹਿਣ ਦਾ ਮਤਲਬ ਇਹ ਹੈ ਕਿ ਵਾਰਾਂ ਵਿਚ ਜੋ ਮਜ਼ਮੂਨ ਆਇਆ ਹੈ ਵਾਰ ਦੇ ਲਿਹਾਜ ਨਾਲ ਨਿਭਾਇਆ ਗਿਆ ਹੈ।

ਭਾਈ ਸਾਹਿਬ ਦੀਆਂ ਉਣਤਾਲੀ ਵਾਰਾਂ ਮੰਨੀਆਂ ਜਾਂਦੀਆਂ ਹਨ। ਇਕ ਵਾਰ ਹੂਬਹੂ ਏਸੇ ਤਰ੍ਹਾਂ ਦੀ ਪਰਚਲਤ ਹੈ ਤੇ ਉਹ ਵਾਰਾਂ ਨਾਲ ਛਪੀਣ ਵੀ ਲਗ ਪਈ ਹੈ। ਮਜ਼ਮੂਨ, ਢਬ, ਬੋਲੀ ਭਾਈ ਸਾਹਿਬ ਦੀ ਹੀ ਜਾਪਦੀ ਹੈ ਜਿਸ ਤਰ੍ਹਾਂ: -

ਪੀਰ ਮੁਰੀਦਾਂ ਗਾਖੜੀ ਪੀਰਾਂ ਪੀਰ ਗੁਰਾਂ ਗੁਰ ਜਾਣੈ
ਸਤਿਗੁਰ ਦਾ ਉਪਦੇਸ਼ ਲੈ ਵੀਹ ਇਕੀਹ ਉਲੰਘ ਸਿਵਾਣੈ
ਮੁਰਦਾ ਹੋਇ ਮੁਰੀਦ ਸੋ ਗੁਰਸਿਖ ਜਾਇ ਸਮਾਇ ਬਬਾਣੈ
ਪੈਰੀਂ ਪੈ ਪਾ ਖਾਕ ਹੋਇ ਤਿਸ ਪਾ ਖਾਕ ਪਾਕ ਪਤੀਆਣੈ
ਗੁਰਮੁਖ ਪੰਥ ਅਗੰਮ ਹੈ ਮਰ ਮਰ ਜੀਵੇ ਜਾਇ ਪਛਾਣੈ
ਗੁਰ ਉਪਦੇਸ ਅਵੇਸ ਕਰ ਕੀੜੀ ਭ੍ਰਿੰਗੀ ਵਾਂਗ ਵਿਡਾਣੈ

ਅਕਥ ਕਥਾ ਕਰੁ ਆਖ ਵਖਾਣੇ ॥ ੧੯ ॥

ਭਾਈ ਸਾਹਿਬ ਦੇ ਖਿਆਲ ਤੇ ਓਸੇ ਤਰ੍ਹਾਂ ਦਾ ਹੀ ਸੰਧੋਜ ਹੈ। ਸਾਰੀ ਵਾਰ ਵਿਚ ਇਹੀ ਰੰਗ ਹੈ। ਏਥੋਂ ਤਕ ਕਿ ਜਿਸ ਤਰ੍ਹਾਂ ਕਦੇ ਕਦੇ ਭਾਈ ਸਾਹਿਬ ਕਾਫ਼ੀਏ ਮਨਮਰਜ਼ੀ ਦੀ ਚਾਬਕ ਮਾਰ ਕੇ ਭਜਾਣਾ ਚਾਹੁੰਦੇ ਹਨ, ਉਸੇ ਤਰ੍ਹਾਂ ਏਥੇ ਵੀ ਕਾਫ਼ੀਆਂ ਦੇ ਦੀਦਾਰ ਹੋ ਰਹੇ ਹਨ। ਗਲ ਕੀ ਦੇਵਾਂ ਪਖ ਭਾਈ ਸਾਹਿਬ ਦੇ ਹਨ। ਮੈਂ ਦੋ ਸਾਲ ਦੀਆਂ ਪੁਰਾਣੀਆਂ ਪੋਥੀਆਂ ਵੇਖੀਆਂ ਹਨ। ਇਹ ਵਾਰ ਦਿਸਦੀ ਨਹੀਂ। ਮਹਾਨ ਕੋਸ਼ ਵਿਚ ਵੀ ਜ਼ਿਕਰ ਨਹੀਂ। ਏਸ ਲਈ ਜੇ ਇਹ ਭਾਈ ਜੀ ਦੀ ਨਕਲ ਮੰਨੀ ਜਾਵੇ ਤਾਂ ਮੰਨਣਾ ਹੀ ਪਏਗਾ ਕਿ ਉਸਤਾਦੀ ਹੈ ਕਿ ਨਕਲੀਏ ਵੀ ਗਜ਼ਬ ਦੇ ਹੁੰਦੇ ਹਨ। ਜਿਸ ਤਰ੍ਹਾਂ ਮੈਂ ਜੀਵਨ ਵਿਚ ਲਿਖ ਆਇਆ ਹਾਂ ਕਿ ਹਾਲੀ ਖੋਜ ਕਰਨ ਦੀ ਲੋੜ ਹੈ। ਭਾਈ ਡਾਕਟਰ ਵੀਰ ਸਿੰਘ ਜੀ ਨੇ ਕਬਿਤ ਲਭੇ ਹਨ। ਹੋ ਸਕਦਾ ਹੈ ਵਾਰਾਂ ਹੋਣ ਤੇ ਕੋਈ ਸ਼ੈ ਪੱਕੀ ਬੀੜ ਰਸੀ ਵੀ ਖੋਰੇ ਨਿਕਲ ਆਵੇ, ਇਸ ਲਈ ਇਹ ਵਾਰ ਵੀ ਹਾਲੀ ਖੋਜ ਦੀ ਮੁਥਾਜ ਹੈ।

ਭਾਈ ਸਾਹਿਬ ਦੀ ਪਹਿਲੀ ਵਾਰ ਉੱਤੇ ਖਿਆਲ ਆਉਂਦਾ ਹੈ ਕਿ ਇਹ ਕੜੀਆਂ ਨਾਲ ਜੁੜੀ ਹੋਈ ਨਹੀਂ। ਕਿੱਥੋਂ ਦੀ ਕਿਥੇ ਅਪੜੀ ਹੈ। ਅਸਲ ਵਿਚ ਇਹ ਵਾਰ ਬੜੀ ਮਜ਼ੇਦਾਰ ਤੇ ਮਜ਼ਮੂਨ ਦੇ ਲਿਹਾਜ਼ ਨਾਲ ਐਨ ਮੁਕੰਮਲ ਹੈ। ਏਸ ਵਾਰ ਦੀ ਦੋ ਹਿੱਸਿਆਂ ਵਿਚ ਵੰਡ ਹੋ ਸਕਦੀ ਹੈ। ਪਹਿਲੇ ਵਿਚ ਦੇਸ ਦੀ ਗਿਰਾਵਟ ਨਾਲ ਹੀ ਸਮਾਜ ਦੇ ਆਚਾਰ ਤੇ ਵਿਚਾਰ ਉੱਤੇ ਟਿਪਣੀਆਂ ਹਨ। ਤੁਕਾਂ ਦੀਆਂ ਕਿਰਣਾਂ, ਹਨੇਰੇ, ਵਹਿਮ, ਕਾਲੇ ਖਿਆਲਾਂ ਉੱਤੇ ਸੁਟੀਆਂ ਹਨ। ਤੇ ਲੋੜ ਦੱਸੀ ਹੈ ਕਿਸੇ ਪੂਰਨ ਪੁਰਖ ਦੀ। ਤੇ ਦੂਜੇ ਹਿੱਸੇ ਵਿਚ ਉਹ ਸੁਧਾਰ ਕਰਾਂਦਾ ਹੈ ਗੁਰੂ ਨਾਨਕ ਦੇਵ ਦੇ ਹੱਥੀਂ।

---

*ਗੁਰੂ ਛੰਦ ਦਵਾਕਰ ਵਿਚ ੪੦ ਲਿਖਿਆ ਹੈ।

ਏਥੇ ਗੁਰੂ ਨਾਨਕ ਜੀ ਦੀਆਂ ਇਕ ਤੁਕੀਆਂ ਜਨਮ ਸਾਖੀਆ ਆਈਆਂ ਹਨ। ਗਿਰਾਵਟਾਂ ਉੱਤੇ ਕਿਸ ਤਰ੍ਹਾਂ ਹੂੰਝਾ ਫੇਰਿਆ ਹੈ। ਕਿਸ ਤਰ੍ਹਾਂ ਸਤਿ ਦੇ ਜੋਧੇ ਨੇ ਕਰਮ ਕਾਂਡ ਦਾ ਪਾਸਾ ਉਲਟਾਇਆ ਹੈ। ਅੱਗੋਂ ਉਸ ਜੋਧੇ ਦੇ ਜਿਹੜੇ ਪੰਜ ਰੂਪ ਆਏ ਉਹਨਾਂ ਦੀ ਸਾਦੀ ਪਰ ਦਿਲੋਂ ਨਿਕਲੀ ਉਸਤਤ ਕਰਦੇ ਹਨ।

ਸਾਰੀ ਵਾਰ ਇਕ ਖਿਆਲ ਦੇ ਧਾਗੇ ਵਿਚ ਪਰੁੱਚੀ ਹੋਈ ਹੈ। ਗਲ ਨੂੰ ਨਰਮ ਤੇ ਫਿੱਕਿਆਂ ਨਹੀਂ ਪੈਣ ਦਿੱਤਾ। ਏਸ ਵਾਰ ਦੀਆਂ ਸਾਰੀਆਂ ਹੀ ਪਉੜੀਆਂ ਆਪਣੇ ਆਪਣੇ ਟਿਕਾਣੇ ਦੀਆਂ ਵਧੀਆ ਚੀਜ਼ਾਂ ਹਨ। ਮਿਸਾਲਾਂ ਅਗਲਿਆਂ ਹਿਸਿਆਂ ਵਿਚ ਆ ਗਈਆਂ ਹਨ ਤੇ ਗੁਰੂ ਨਾਨਕ ਸਾਹਿਬ ਦੇ ਪ੍ਰਗਟਣ ਵਾਲੀਆਂ ਪਉੜੀਆਂ ਮੂੰਹ ਚੜ੍ਹੀਆਂ ਹੋਈਆਂ ਹਨ। ਇਸ਼ਾਰਾ ਕਾਫੀ ਹੈ। ਸਿਰਫ ਇਹ ਵਾਰ ਹੀ ਪੰਜਾਬੀ ਸਾਹਿਤ ਵਿਚ ਵਡ ਮੁੱਲੀ ਸ਼ੈ ਹੈ। ਏਸ ਦਾ ਪਲਾਟ ਬੜਾ ਗੁੰਦਿਆ ਹੋਇਆ ਤੇ ਨਿੱਗਰ ਹੈ। ਦੁਨੀਆਂ ਦੀ ਨਿਘਰੀ ਹਾਲਤ ਦਸ ਕੇ ਮਹਾਂ ਪੁਰਸ਼ ਦਾ ਪ੍ਰਗਟਣਾ, ਮਜ਼ਮੂਨ ਤਾਂ ਬਹੁਤਾ ਨਵਾਂ ਨਹੀਂ ਜਾਪਦਾ ਪਰ ਕਵੀ ਨੇ ਕਾਰੀਗਰੀ ਅਜਿਹੀ ਦਿਖਾਈ ਹੈ ਕਿ ਇਕ ਦਮ ਨਵਾਂ ਬਣਾ ਦਿੱਤਾ ਹੈ। ਗੁਰੂ ਨਾਨਕ ਤੋਂ ਪਹਿਲਾਂ ਹਰ ਸ਼ੈ ਡਰਾਉਣੀ ਤੇ ਮੰਦੀ ਹੈ। ਓਨੀ ਮੰਦੀ ਹੈ ਜਿੰਨੀ ਸੰਤਾ ਜੀ ਨੂੰ ਰਾਮ ਜੀ ਦੇ ਬਾਝ ਹਰ ਚੀਜ਼ ਮੰਦੀ ਲਗਦੀ ਸੀ। ਧਰਤੀ ਲੂਠੀ ਹੋਈ ਜਾਪਦੀ ਹੈ। ਮਉਲਾਣੇ ਤੇ ਪੰਡਿਤ ਖਹਿਬੜ ਰਹੇ ਹਨ। ਧਰਮ ਗ੍ਰੰਥਾਂ ਦੇ ਅਰਥ ਮਨ ਮਰਜ਼ੀ ਦੇ ਕੀਤੇ ਜਾ ਰਹੇ ਹਨ ਆਦਿ। ਉਪਦਰ ਉੱਤੇ ਉਪੱਦਰ ਤੇ ਕੂੜ ਉੱਤੇ ਕੂੜ ਚੜ੍ਹਿਆ ਹੋਇਆ ਹੈ। ਹਰ ਚੀਜ਼ ਦਾ ਵੇਰਵਾ ਹੈ ਪਰ ਸਤਰ ਕੀ ਗਿਣਵੇਂ ਲਫਜ਼ਾਂ ਵਿਚ। ਜਿਸਤਰ੍ਹਾਂ ਉਪਦਰ ਦਾ ਹਿੱਸਾ ਜ਼ੋਰਦਾਰ ਤੇ ਹਨੇਰ ਹੈ ਓਨਾ ਹੀ ਸੁਧਾਰ ਵਾਲਾ ਹਿੱਸਾ ਦਿਲੀਂ ਧਸਵਾਂ ਤੇ ਚਮਕਦਾਰ ਹੈ। ਏਸ ਹਿੱਸੇ ਦੀ ਇਕ ਪਉੜੀ ਕਾਫੀ ਹੈ:—

ਬਾਬਾ ਆਯਾ ਕਰਤਾਰਪੁਰ ਭੇਖੁ ਉਦਾਸੀ ਸਗਲ ਉਤਾਰਾ
ਪਹਿਰ ਸੰਸਾਰੀ ਕਪੜੇ ਮੰਜੀ ਬੈਠ ਕੀਆ ਅਵਤਾਰਾ
ਉਲਟੀ ਗੰਗ ਵਹਾਈਓਨਿ ਗੁਰ ਅੰਗਦੁ ਸਿਰਿ ਉਪਰਿ ਧਾਰਾ
ਪੁਤ੍ਰੀ ਕਉਲ ਨ ਪਾਲਿਆ ਮਨ ਖੋਟੇ ਆਕੀ ਨਸਿਆਰਾ
ਬਾਣੀ ਮੁਖਹੁ ਉਚਾਰੀਐ ਹੋਇ ਰੁਸਨਾਈ ਮਿਟੇ ਅੰਧਾਰਾ
ਗਿਆਨ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ
ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ
ਗੁਰਮੁਖ ਭਾਰ ਅਥਰਬਾਣ ਤ ਰਾ ੧—੩੮

ਜਿਹੜੀ ਪਉੜੀ ਸਾਹਮਣੇ ਆਈ ਮੈਂ ਲਿਖ ਦਿੱਤੀ ਹੈ। ਗੁਰੂ ਜੀ ਦਾ ਕਰਤਾਰ ਪੁਰ ਆਉਣਾ, ਫਕੀਰਾਨਾ ਬਾਣਾ ਬਦਲਾ ਕੇ ਬਹਿਣਾ, ਗੁਰ ਅੰਗਦ ਜੀ ਨੂੰ ਗੁਰਿਆਈ ਬਖਸ਼ਣਾ, ਪੁਤ੍ਰਾਂ ਦਾ ਸੇਵਾ ਤੋਂ ਨਾਂਹ ਨੁਕਰ ਕਰਨਾ, ਅੜ ਕੇ ਬਹਿਣਾ, ਸਿਖਾਂ ਦਾ ਬਾਣੀ ਦਾ ਉਚਾਰਣਾ, ਸਤਿ ਦਾ ਪ੍ਰਕਾਸ਼ ਤੇ ਅਗਿਆਨ ਦਾ ਨਾਸ ਕਰਨਾ, ਗਿਆਨ ਗੋਸ਼ਟੀਆਂ ਦਾ ਹੋਣਾ, ਕਿਸਤਰ੍ਹਾਂ ਅਖਾਂ ਅਗੇ ਰਖ ਦਿੱਤ ਹੈ।

ਉਲਟੀ ਗੰਗਾ ਵਹਾ ਕੇ ਗੁਰੂ ਅੰਗਦ ਜੀ ਦੇ ਸਿਰ ਉੱਤੇ ਧਾਰਾ ਦਿਖਾਉਣੀ, ਵੀ ਵੱਡੀ ਖੂਬੀ ਹੈ। ਗੰਗ ਤੇ ਧਾਰਾ ਵੀ ਫਬਿਆ ਹੈ ਤੇ ਉਲਟੀ ਗੰਗ ਸ਼ਿਵਾਂ ਦੇ ਸੀਸ ਤੇ ਚਲੀ ਤੇ ਸ਼ਿਵ ਕਲਿਆਣ ਰੂਪ ਗੁਰੂ ਅੰਗਦ ਜੀ ਹਨ। ਅਜਿਹੀਆਂ ਤੁਕਾਂ ਸਭਾਉਕੀ ਹੀ ਅਲੰਕਾਰ ਲਈ ਬੈਠੀਆਂ ਹਨ। ਸਾਹਿੱਤ ਦਾ ਚਮਤਕਾਰ ਦਿਖਾ ਰਹੀਆਂ ਹਨ। ਪਰ ਨਿਰਾ ਅਰਥਾਂ ਉੱਤੇ ਜ਼ੋਰ ਦੇਣ ਵਾਲਿਆਂ ਨੂੰ, ਅੰਧ ਵਿਸ਼ਵਾਸੀਆਂ ਨੂੰ ਅਤੇ ਬਦੇਸ਼ੀ ਪੜ੍ਹਾਈ ਦੇ ਅਭਿਮਾਨੀਆਂ ਨੂੰ ਚਮਤਕਾਰ ਨਹੀਂ ਦਿਖਾ ਰਹੀਆਂ।

ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਲਿਖੀ ਆਪਣੇ

ਖਿਆਲਾਂ ਦੀ ਭੂਮਿਕਾ ਵਜੋਂ। ਅਜਿਹੇ ਢੰਗ ਦੀ ਚੀਜ਼ ਉਰਦੂ ਵਿਚ ਮਉਲਾਨਾ ਹਾਲੀ ਨੇ ਏਸ ਸਦੀ ਦੇ ਵਿਚ ਲਿਖੀ। ਇਸ ਵਿਚ ਇਸਲਾਮ ਤੋਂ ਪਹਿਲਾਂ ਦਾ ਅਰਬ, ਫੇਰ ਮੁਹੰਮਦ ਸਾਹਿਬ ਤੋਂ ਬਾਅਦ ਦਾ ਅਰਬ ਤੇ ਇਸਲਾਮ ਦਾ ਬੋਲ ਬਾਲਾ ਵਿਖਾਇਆ। ਓਸ ਚੀਜ਼ ਦੀ ਧੁੰਮ ਕੁਝ ਸਾਲ ਪਈ ਰਹੀ। ਮੁਸੱਦਸ ਨੂੰ ਵੇਖ ਕੇ ਰਾਜਾ ਰਾਮ ਪਾਲ ਸਿੰਘ ਜੀ ਨੇ ਸ੍ਰੀ ਮੈਥਿਲੀ ਸ਼ਰਣ ਗੁਪਤ ਤੋਂ ਭਾਰਤ ਭਾਰਤੀ ਲਿਖਾਈ। ਏਸ ਵਿਚ ਭਾਰਤ ਦੀ ਪਹਿਲੀ ਮਹਾਨਤਾ ਤੇ ਆਪਣੇ ਵੇਲੇ ਦੀ ਗਿਰਾਵਟ ਦਿਖਾ ਕੇ ਆਸ ਬੰਨ੍ਹੀ ਹੈ ਕਿ ਹੁਣ ਵੀ ਕੁਝ ਜਿਊੜੇ ਭਾਰਤ ਦਾ ਨਾਂ ਚਮਕਾਣਗੇ। ਕਵਿਤਾ ਨੂੰ ਆਸ਼ਾਵਾਦੀ ਰਖਿਆ ਹੈ। ਹਾਲੀ ਜੀ ਨੇ ਹੁਣ ਦੇ ਮੁਸਲਮਾਨਾਂ ਦੀ ਹਾਲਤ ਦਿਖਾਈ। ਨਜ਼ਮ ਹੋ ਗਈ ਨਿਰਾਸ਼ਾ ਭਰੀ ਤੇ ਫੇਰ ਉਹਨਾਂ ਨੂੰ ਜ਼ਮੀਮਾ ਲਾਉਣਾ ਪਿਆ ਪਈ ਆਸ਼ਾ ਹੈ, ਇਸਲਾਮ ਉੱਠੇਗਾ। ਭਾਈ ਸਾਹਿਬ ਨੇ ਤਿੰਨ ਸੌ ਸਾਲ ਪਹਿਲਾਂ ਟੇਵਾ ਟਿੱਚ ਲਾਇਆ ਤੇ ਜ਼ਮੀਮੇ ਲਾਣ ਦੀ ਲੋੜ ਨਾ ਰਹਿਣ ਦਿੱਤੀ। ਉਹਨਾਂ ਪ੍ਰੇਰਨਾ ਲਈ ਵੇਲੇ ਤੋਂ, ਖੁਦ ਮਹਿਸੂਸਿਆ ਤੇ ਲਿਖਿਆ। ਹਾਲੀ ਜੀ ਨੂੰ ਫੁਰਨਾ ਫੁਰਿਆ ਸਰਸਈਅਦ ਅਹਿਮਦ ਖਾਂ ਤੋਂ ਤੇ ਫੇਰ ਲਿਖਣ ਜੋਗੇ ਹੋਏ। ਗੁਪਤ ਜੀ ਨੂੰ ਤਿਆਰ ਕੀਤਾ ਰਾਜਾ ਰਾਮ ਪਾਲ ਸਿੰਘ ਜੀ ਨੇ ਤੇ ਕੁਝ ਉਹਨਾਂ ਧਰੀ ਲਿਆ ਕੇ ਮੁਸੱਦਸ। ਕੁਝ ਰਾਜਾ ਜੀ ਨੇ ਉਭਾਰਿਆ ਤੇ ਕੁਝ ਮੁਸੱਦਸ ਦੇ ਮਜ਼ਮੂਨ ਨੇ ਦਿਮਾਗ ਦਾ ਜੰਦਰਾ ਖੋਲ੍ਹਿਆ। ਰਲ ਕੀ ਇਹਨਾਂ ਚੀਜ਼ਾਂ ਵਿਚ ਵਕਤੀ ਰੰਗ ਆਇਆ ਤੇ ਆਪਣਾ ਆਪਣਾ ਝਟ ਲੰਘਾ ਕੇ ਦੋਵੇਂ ਠੱਪੀਆਂ ਗਈਆਂ ਹਨ।

ਭਾਈ ਸਾਹਿਬ ਦੀ ਵਾਰ ਵਿਚ ਚਿਰ-ਰਹਿਣੀ ਤਾਕਤ ਹੈ। ਇਕ ਤਾਂ ਸਾਹਿਤਕ ਖੂਬੀਆਂ ਸਾਦੀ ਤਰ੍ਹਾਂ ਨਾਲ ਆਈਆਂ ਹਨ। ਬਣਾਉਟ ਦੇ ਦਮਾਮੇ ਮਾਰ ਕੇ ਝਟ ਲੰਘਾਊ ਪਿੜ ਵਿਚ ਫੇਰਾ

ਨਹੀਂ ਪਾਇਆ। ਦੂਜਾ ਇਹਨਾਂ ਹਿੰਦ ਦੀ ਹਾਲਤ ਵਿਖਾਈ ਹਿੰਦੁਸਤਾਨੀ ਦੇ ਤੌਰ ਤੇ। ਹਿੰਦੂ ਜਾਂ ਮੁਸਲਿਮ ਹੋ ਕੇ ਨਹੀਂ ਵਿਖਾਈ। ਇਤਿਹਾਸ ਦੀ ਫਿਲਮ ਨੂੰ ਪਾਰਖੂ ਦੀ ਨਜ਼ਰ ਨਾਲ ਤਕਿਆ ਹੈ। ਸਮਾਜ ਉਤੇ ਜਿਹੜੀ ਟੀਕਾ ਟਿਪਣੀ ਕੀਤੀ ਹੈ ਇਕ ਦਾਨੇ ਮਨੁਖ ਦੀ ਹੈਸੀਅਤ ਵਿਚ ਕੀਤੀ ਹੈ।

ਕਬੀਰ ਸਾਹਿਬ ਵੀ ਸਮਾਜ ਦੇ ਕਈ ਪਖਾਂ ਉਤੇ ਟੀਕਾ ਟਿਪਣੀ ਕਰਦੇ ਹਨ। ਭਾਈ ਸਾਹਿਬ ਅਨਪੜ੍ਹ ਤੇ ਪੜ੍ਹੇ ਹਿਸੇ ਨੂੰ ਦੇਖਦੇ ਹੋਏ ਪੁਰਾਣਿਆਂ ਗ੍ਰੰਥਾਂ ਨੂੰ ਵੀ ਦਲੀਲ ਦੀ ਮਧਾਣੀ ਨਾਲ ਰਿੜਕਦੇ ਹਨ। ਇਕ ਇਕ ਤੁਕ ਵਿਚ ਸ਼ਾਸਤਰਾਂ ਉਤੇ ਆਪਣੀ ਰਾਏ ਦੇਂਦੇ ਜਾਂਦੇ ਹਨ। ਬਿਨਾਂ ਡਰ ਭਉ ਦੇ ਲਿਖਦੇ ਹਨ–

ਠਾਕੁਰ ਦੁਆਰੇ ਢਾਹਿ ਕੈ ਤਿਹ ਠਉੜੀ ਮਸੀਤ ਉਸਾਰਾ
ਮਾਰਨ ਗਊ ਗਰੀਬ ਨੋ ਧਰਤੀ ਉਪਰ ਪਾਪ ਬਿਥਾਰਾ
ਪਾਪੇ ਦਾ ਵਰਤਿਆ ਵਰਤਾਰਾ।

ਭਾਈ ਸਾਹਿਬ ਗਊ ਤੇ ਗਰੀਬ ਲਈ ਡਟ ਕੇ ਬੋਲੇ ਹਨ ਤੇ ਬੋਲਦੇ ਕਿਉਂ ਨਾ, ਇਕ ਕਵੀ ਦੂਜਾ ਗੁਰੂ ਨਾਨਕ ਦੇ ਸਿੱਖ ਜਿਸ ਗੁਰਦੇਵ ਨੇ ਰਾਜ ਨੀਤਕ ਜ਼ੁਲਮ ਬਰਖਿਲਾਫ ਨਾਅਰਾ ਲਾਇਆ ਤੇ ‡ਹਿੰਦੁਸਤਾਨ'' ਕਹਿਣ ਦੀ ਜਾਚ ਸਿਖਾਈ ਸੀ।

---

‡ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ
...... ...... ......
ਕਾਇਆ ਕਪੜ ਟੁਕ ਟੁਕ ਹੋਸੀ ਹਿੰਦੁਸਤਾਨ ਸਮਾਲਸੀ ਬੋਲਾ

# ਵਾਰਾਂ ਤੇ ਰੂਪ

ਹਰ ਚੀਜ਼ ਦੀ ਸ਼ਕਲ ਸੂਰਤ ਹੁੰਦੀ ਹੈ, ਉਹਦਾ ਮੂੰਹ ਮੱਥਾ ਰੁਖ
ਸਿਰ ਰਖਣਾ ਹੀ ਪੈਂਦਾ ਹੈ। ਭਾਈ ਸਾਹਿਬ ਦੀਆਂ ਵਾਰਾਂ ਦੇ ਕਈ
ਰੂਪ ਹਨ ਤੇ ਹਰ ਰੂਪ ਨਿਖਰਿਆ ਹੋਇਆ ਹੈ। ਨਿਖਰਦਾ ਵੀ ਕਿਉਂ
ਨਾ? ਅਖੀਰ ਪੂਰ ਹੁਨਰਮੰਦ ਦਾ ਹਥ ਫਿਰਿਆ ਹੋਇਆ ਹੈ
ਸਵਾਰਨ ਸ਼ਿੰਗਾਰਨ ਵਲ ਵੇਖੀਏ ਤਾਂ ਪੰਛੀ ਪਸੂ ਮਾਣ ਨਹੀਂ। ਕੰ
ਬਿੱਲੀ ਹੈ, ਉਹ ਵੀ ਆਪਣੇ ਪੌਚੇ ਨੂੰ ਲਬ ਲਾ ਕੇ, ਪਿੰਡਾ ਸਾਫ ਕਰਦ
ਹੈ ਤੇ ਗੁਰਦਾਸ ਤਾਂ ਸਨ ਮਨੁਖ ਤੇ ਮਨੁਖ ਵੀ ਸਿਆਣੇ ਤੇ ਸਿਆਣ
ਵੀ ਕਵੀ ਤੇ ਕਵੀ ਵੀ ਮਹਾਂ ਕਵੀ।

ਜਿਸ ਤਰ੍ਹਾਂ ਗੁਰੂ ਦੇ ਦਾਸ ਜੀ ਕਈ ਇਲਮਾਂ ਦੇ ਗੁਰੂ ਹਨ
ਓਸੇ ਤਰ੍ਹਾਂ ਵਾਰਾਂ ਦੇ ਰੂਪ ਰਚਣ ਵਿਚ ਬ੍ਰਹਮਾ ਹਨ। ਛੰਦ ਲਿਖਣ
ਉਸਤਾਦੀ ਨਹੀਂ, ਨਿਭਾਣਾ ਵਡੀ ਉਸਤਾਦੀ ਹੈ। ਜਸ ਕਰਨਾ ਹੈ ਵਾ
ਦੀ ਸ਼ਕਲ ਵਿਚ, ਸੋ ਖੜਕੇ ਦੜਕੇ ਵਾਲੇ ਛੰਦ ਚੁਣੇ ਹਨ।

(ੳ) ਨਿਸ਼ਾਨੀ ਛੰਦ ਵਾਰ ਦਾ ਅਜ ਤੋੜੀ ਪਰਧਾਨ ਰੂਪ ਹੈ।
ਢਾਡੀ ਪੜ੍ਹਨ ਵੇਲੇ ਇਹਦੇ ਨਾਲ 'ਤੇ' ਜਾਂ 'ਉਹ' ਆਦਿ ਪ
ਵਧਾ ਕੇ ਗਾਉਂਦੇ ਸਨ। ਉਹਨਾਂ ਪਾਸੋਂ ਅਣਜਾਣ ਲਿਖਾਰੀਆਂ
ਓਵੇਂ ਹੀ ਲਿਖ ਲਏ ਤੇ ਹੁਣ ਦੇ ਕਵੀਆਂ ਅਸਲ ਤੇ ਵਾਧੂ ਨਿਸ਼ਾ

---

*ਦੇਖੋ ਲੋਕ ਵਾਰਾਂ ਦੀ ਭੂਮਿਕਾ

ਨੂੰ ਇਕੋ ਪਉੜੀ ਵਿਚ ਲਿਖਣਾ ਸ਼ੁਰੂ ਕੀਤਾ ਤੇ ਠੱਠ ਨਾ ਬਝਦਾ ਹੋਇਆ ਵੀ ਕੋਈ ਗੌਲਦਾ ਨਹੀਂ । ਭਾਈ ਸਾਹਿਬ ਇਵੇਂ ਨਹੀਂ ਕਰਦੇ ।

ਵਾਰਾਂ ਵਿਚ ਨਿਸ਼ਾਨੀ, ੨, ੯, ੧੩. ੨੭, ੩੪, ੩੫, ੩੬, ੩੮ ਤੇ ੩੯ ਵਿਚ ਹੈ । ਇਹਦੀਆਂ ੨੩ ਮਾਤ੍ਰਾਂ ਹੋਂਦੀਆਂ ਹਨ । ਤੇਰੁਵੀਂ ਤੇ ਠਹਿਰਾ ਤੇ ਤੇਈਵੀਂ ਉਤੇ ਮੁਕਾ ਹੋਂਦਾ ਹੈ । ਠਹਿਰਾ ਉਤੇ ਆਮ ਤੌਰ ਤੇ ਗੁਰੂ ਲਘੂ ਗੁਰੂ ਤੇ ਅੰਤ ਵਿਚ ਦੋ ਗਰੂ, ਕਿਤੇ ਅੰਤ ਵਿਚ ਦੋ ਨਿਕੀਆਂ ਤਾਂ ਪਿਛੇ ਵਡੀ ਮਾਤਰ ਵੀ ਲਗ ਜਾਂਦੀ ਹੈ । ਇਹ ਰੂਪ ਆਮ ਨਹੀਂ;–

ਚੋਰ ਗਿਆ ਘਰੁ ਸ਼ਾਹੁ ਦੇ ਘਰ ਅੰਦਰਿ ਵੜਿਆ
ਕਛਾਂ ਕੂਨਾਂ ਭਾਲਦਾ ਚਉਬਾਰੇ ਚੜ੍ਹਿਆ । ੩੫–੧੫ ।

ਨਿਸ਼ਾਨੀ ਜਾਂ ਉਪਮਾਨ ਵਿਚ ਠਹਿਰਾ ਉਤੇ ਗੁਰੂ ਲਗੁ ਗੁਰੂ ਇਕ ਮਜ਼ਾ ਪੈਦਾ ਕਰਦਾ ਹੈ। ਨਿਸ਼ਾਨੀ ਦਾ ਹੇਠਲਾ ਰੂਪ ਸ਼ਾਇਦ ਇਕੋ ਥਾਂ ਤੇ ਆਇਆ ਹੈ । ਮਾਤ੍ਰਾਂ ਓਨੀਆਂ ਹੋਣੀਆਂ ਹੀ ਸਨ । ਅੰਤ ਵਿਚ ऽ । । ਆਏ ਹਨ :

ਜੜੀ ਬੂਟੀ ਜੇ ਜੀਵੀਐ ਕਿਉ ਮਰੈ ਧਨੰਤਰੁ
ਤੰਤਮਤਿ ਬਾਜੀ ਗਟਾ ਉਇ ਭਵਹਿ ਦਿਸੰਤਰੁ
ਰੁਖੀ ਬਿਰਖੀ ਪਾਈਐ ਕਾਸਟਿ ਬੈਸੰਤਰੁ
ਮਿਲੈ ਨ ਵੀਰਾ ਰਾਧੁ ਕਰਿ ਠੁਗ ਚੋਰ ਨ ਅੰਤਰੁ
ਮਿਲੈ ਨ ਰਾਤੀ ਜਾਗਿਆਂ ਅਪ੍ਰਾਧ ਭਵੰਤਰੁ
ਵਿਣੁ ਗੁਰਮੁਕਤਿ ਨ ਹੋਵਈ ਗੁਰਮੁਖ ਅਮਰੰਤਰ ੩੬– ੧੫

ਦੋ ਗੁਰੂਆਂ ਵਾਲਾ ਤੋਲ ਠਹਿਕ ਠਹਿਕ ਕੇ ਚਲਦਾ ਹੈ। ਇਕ ਗਰਜ ਹੋਂਦੀ ਹੈ। ਇਕ ਕੜਕ ਸੁਣਾਈ ਦੇਂਦੀ ਹੈ। ਭਾਈ ਸਾਹਿਬ ਏਸ ਚਾਲ ਨੂੰ ਉਸਤਾਦੀ ਨਾਲ ਚਲਾਂਦੇ ਹਨ। ਲਫਜ਼ ਦਾ ਰੂਪ ਕਿਤੇ ਭਾਵੇਂ ਜ਼ਰਾ ਹੋਰ ਹੋ ਜਾਵੇ ਨਹੀਂ ਤਾਂ ਅਸਲ ਵਿਚ ਰਖਦੇ ਹਨ। ਪੜ੍ਹਾਈ ਵਿਚ ਕਾਸਟ ਕਾਸਟ ਪੜ੍ਹਿਆ ਜਾਏ ਤਾਂ ਮਜ਼ਾਂ ਘਟਦਾ ਹੈ।

ਏਥੇ ਬਹੁਤੀਆਂ ਮਿਸਾਲਾਂ ਦੀ ਲੋੜ ਨਹੀਂ। ਕਈ ਥਾਈਂ ਇਹ ਛੰਦ ਆਇਆ ਹੈ। ਇਕ ਮਿਸਾਲ ਕਾਫੀ ਹੋਵੇਗੀ—

ਅੱਖੀਂ ਵੇਖਿ ਨ ਰਜੀਆਂ ਬਹੁ ਰੰਗ ਤਮਾਸੇ
ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੇ ਹਾਸੇ
ਸਾਦੀ ਜੀਭ ਨ ਰਜੀਆ ਕਰਿ ਭੋਗ ਬਿਲਾਸੇ
ਨਕੁ ਨ ਰਜਾ ਵਾਸੁ ਲੈ ਦੁਰ ਗੰਧ ਸੁਵਾਸੇ
ਰਜ ਨ ਕੋਈ ਜੀਵਿਆ ਕੂੜੇ ਭਰਵਾਸੇ
ਪੀਰ ਮੁਰੀਦਾ ਪਿਰਹੜੀ ਸਚੀ ਰਹਿਰਾਸੇ ਵਾ—੨੭—੯

ਨਿਸ਼ਾਨੀ ਦੇ ਅਖੀਰ ਦੋ ਗੁਰੂ ਹੋਂਦੇ ਹਨ, ਹੇਠਲੇ ਵਿਚ ਤਿੰਨ ਜਾਪਦੇ ਹਨ:—

ਘੰਟੁ ਘੜਾਇਆ ਚੂਹਿਆਂ ਗਲ ਬਿਲੀ ਪਾਈਐ
ਮਤਾ ਪਕਾਇਆ ਮਖੀਆਂ ਘਿਘ ਅੰਦਰ ਨਾਈਐ
ਸੂਤਕ ਲਹੈ ਨ ਕਾਂੜੀਆ ਕਿਉਂ ਝਬਿ ਲੰਘਾਈਐ

... ... ...

ਏਥੇ ਤੁਕਾਂਤ ਦੇ ਪਾਈਏ ਵਿਚ'ਈ'ਨਹੀ ਗਿਣੀ ਜਾਂਦੀ।'ਈ''ਉ'ਆਦਿ ਪੋਲੇ ਅਖਰ ਹਨ। ਅਸਲ ਵਿਚ ਪਾਐ ਹੈ।ਪਾ ਦਾ ਕੰਨਾ ਤੇ ਐ ਦੀਆਂ ਦੁਲਾਵਾਂ ਨੇ ਈੜੀ ਦੀ ਬਿਹਾਰੀ ਦੀ ਅਵਾਜ਼ ਨਹੀਂ ਦੇਣ ਦਿੱਤੀ ਤੇ ਵਜ਼ਨ ਵਿਚ ਅਟਕਾ ਨਹੀਂ ਪਿਆ। ਅਜ ਕਲ ਵੀ ਪਾਈਆਂ, ਜਾਈਆਂ ਕਾਫੀਏ

ਬੰਨ੍ਹੇ ਜਾਂਦੇ ਹਨ। ਛੰਦ ਦੀ ਰਵਾਨੀ ਵਿਚ ਫਰਕ ਨਹੀਂ ਪੈਂਦਾ।

ਕਈ ਵਾਰੀ ਅੰਤ ਵਿਚ ਲਘੁ ਜਾਪਦਾ ਹੈ:–

ਲੀਹਾਂ ਅੰਦਰ ਚਲੀਐ ਜਿਉਂ ਗਾਡੀ ਰਾਹੁ
ਹੁਕਮ ਰਜਾਈ ਚਲਣਾ ਸਾਧ ਸੰਗੁ ਨਿਬਾਹੁ
ਜਿਉ ਧਨ ਸੋਘਾ ਰਖਦਾ ਘਰ ਅੰਦਰ ਸ਼ਾਹੁ ੯-੧੪

ਕਈ ਥਾਈ ਲਘੁ ਗੁਰੂ, ਗੁਰੂ ਲਘੁ ਹੋ ਜਾਂਦਾ ਹੈ ਤੇ ਵਿਗੜਿਆ ਨਹੀਂ ਜਾਪਦਾ ਜਿਸ ਤਰ੍ਹਾਂ ਉਪਰਲੀਆਂ ਤੁਕਾਂ ਵਿਚ ਹੈ। ਗੁਰੂ ਦਾ ਲਘੁ ਏਥੇ ਠੀਕ ਹੋ ਗਿਆ ਹੈ:–

ਲੱਤਾਂ ਹੇਠ ਲਤਾੜੀਐ ਅਜਰਾਵਰ ਘਾਹੁ

ਲਤਾੜੀਐ ਅਸਲ ਲਤਾੜਐ ਹੈ ਪਰ ਐਬ ਨਹੀਂ। ਕਈ ਵਾਰ ਠਹਿਰਾ ਉੱਤੇ ਲਘੁ ਆ ਪੈਂਦੇ ਹਨ:–

ਵੇਦ ਨ ਜਾਣੈ ਭੇਦ ਕਿਹੁ ਸ਼ੇਖ ਨਾਗਨ ਪਾਇ

... ... ... ...

ਸਤ ਸਮੁੰਦਰੀ ਮਾਨਸਰ ਨ ਅਲਖ ਲਖਾਇ

(ਅ) ਭਾਈ ਸਾਹਿਬ ਨੇ ਬਹੁਤੀਆਂ ਵਾਰਾਂ ਵਿਚ ਛੰਦ, ਇੱਕੋ ਹੀ ਨਿਭਾਇਆ ਹੈ। ਕਿਤੇ ਕਿਤੇ ਹੋਰ ਛੰਦ ਆਇਆ ਹੈ, ਜਿਵੇਂ:–

ਢਕ ਲੈ ਚਲੀ ਚੂਹੜੀ ਕੁੱਤੇ ਦਾ ਮਾਸ

... ... ... ...

ਜੇ ਖੁੱਥੀ ਬਿੰਡਾ ਬਹੈ ਕਿਉਂ ਹੋਇ ਬਜਾਜ।

੧੩+੯ ਅੰਤ ਗੁਰੂ ਲਘੁ ਹੈ। ਵਿਚਕਾਰੇ ਗੁਰੂ ਲਘੁ ਗੁਰੂ ਹੈ। ਏਸ ਛੰਦ ਵਿਚ ਵਖਰੀ ਵਾਰ ਨਹੀਂ।

(ੲ) ਜਿਸ ਛੰਦ ਦਾ ਹੁਣ ਬਿਆਨ ਕਰਨਾ ਹੈ। ਏਸ ਵਿਚ ਭਾਈ ਸਾਹਿਬ ਨੇ ੧, ੪, ੫, ੬, ੭, ੮,* ੧੦, ੧੧, ੧੨, ੧੫, ੧੬, ੧੭, ੧੮, ੨੩, ੨੪, ੨੫, ੨੬, ੨੮, ੨੯, ੩੦, ੩੧, ੩੨, ੩੩, ੩੭, ੩੯ ਨੰਬਰ ਦੀਆਂ ਵਾਰਾਂ ਲਿਖੀਆਂ ਹਨ।

ਏਸ ਛੰਦ ਵਿਚ ਬਿਆਨ ਢੁਲ੍ਹਾ ਡੁਲ੍ਹਾ ਹੋ ਜਾਂਦਾ ਹੈ। ਇਹ ਕਾਫ਼ੀ ਵਾਂਗ ਨਰਮ ਘਟ ਹੀ ਹੋਂਦਾ ਹੈ। ਵਾਰ ਵਾਲੀ ਕਰੜਾਈ ਹੈ। ਰੋਅਬ ਦਾਬ ਤੇ ਜਬ੍ਹਾ ਹੈ। ਜਿਸ ਤਰ੍ਹਾਂ ਬੈਤ ਦੀਆਂ ੩੯, ੪੦ ਆਦਿ ਇਕ ਦੋ ਮਾਤਰਾਂ ਘਟਦੀਆਂ ਵਧਦੀਆਂ ਰਹਿੰਦੀਆਂ ਹਨ, ਏਸੇ ਤਰ੍ਹਾਂ ਏਸ ਛੰਦ ਦਾ ਹਾਲ ਹੈ। ਪਰ ਇਹ ਝਗੜਾ ਇਹਦੇ ਠਹਿਰਾ ਤਕ ਰਹਿੰਦਾ ਹੈ। ੧੪, ੧੫, ੧੬ ੧੬ ਮਾਤਰਾਂ ਹੋ ਦੀਆਂ ਹਨ ਤੇ ਅਖੀਰ ਦੋ ਗੁਰੂ।

ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰੂ ਛੰਦ ਦਵਾਕਰ ਵਿਚ ੧੬ ੧੬ ਦਾ ਵਖਰਾ ਰੂਪ ਦਸਿਆ ਹੈ ਤੇ ਮਾਤਰਾਂ ਖਿਚ ਕੇ ੧੬ ਬਣਾਈਆਂ ਹਨ।

ਬਲਿਹਾਰੀ ਤਿੰਨ੍ਹਾਂ ਗੁਰ ਸਿੱਖਾਂ ਜਾਇ ਜਿਨ੍ਹਾਂ ਗੁਰਦਰਸਨ ਡਿੱਠਾ।

ਤਿਨ੍ਹਾਂ ਦੀ ਟਿੱਪੀ ਦੀ ਲੋੜ ਨਹੀਂ। ਏਥੇ ਤਿਨ੍ਹਾਂ ਠੀਕ ਹੈ। ਤਿੰਨ੍ਹਾਂ ਨਹੀਂ ਫਬਦਾ। ਮਾਤਰਾਂ ੧੫, ੧੬+੧੬ ਵਾਲਾ ਹੀ ਛੰਦ ਹੈ। ਜਿਸ ਦੀਆਂ ੧੪ ਮਾਤਰਾਂ ਵੀ ਪਹਿਲੇ ਆ ਜਾਂਦੀਆਂ ਹਨ। ਮਾਤਰਾ ਉਚਾਰਨ ਮੁਤਾਬਕ ਗਿਣੀਆਂ ਜਾਣ ਤਾਂ ਠੀਕ ਹੋਂਦਾ ਹੈ। ਏਸ ਰੂਪ ਦੀ ਇਕ ਮਸਾਲ ਕਾਫ਼ੀ ਹੈ :—

ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨੁ ਹੋਇ ਰੁਖਾ
ਘਰ ਅਸਾਡੇ ਛਡਿ ਕੈ ਗੋਲੇ ਦੇ ਘਰਿ ਜਾਇ ਕਿ ਸੁਖਾ

---

*ਦੂਜੀ ਪਉੜੀ ਛਡ ਕੇ

ਭੀਖਮੁ ਦ੍ਰੋਣਾ ਕਰਣੁ ਤਜਿ ਸਭਾ ਸੀਗਾਰ ਵਡੇ ਮਾਨੁਖਾਂ
ਝੁੰਗੀ ਜਾਇ ਵਲਾਇਓਨੁ ਸਭਨਾ ਦੇ ਜੀ ਅੰਦਰਿ ਧੁਖਾ
ਹਸ ਬੋਲੈ ਭਗਵਾਨ ਜੀ ਸੁਣਿ ਹੋ ਰਾਜਾ ਹੋਇ ਸਨਮੁਖਾ
ਤੇਰੇ ਭਾਉ ਨ ਦਿਸਈ ਮੇਰੇ ਨਾਹੀ ਅਪਦਾ ਦੁਖਾ
ਭਾਉ ਜਿਵੇਹਾ ਬਿਦਰ ਦੇ ਹੋਰਸ ਦੇ ਚਿਤ ਚਾਉ ਨ ਚੁਖਾ
ਗੋਬਿੰਦ ਭਾਉ ਭਗਤਿ ਦਾ ਭੁਖਾ। ੧੦–੭ ਪਉੜੀ

(ਸ) ਇਕ ਰੂਪ ਹੋਰ ਵੀ ਆਇਆ ਤੇ ਉਹ ਸ਼ਾਇਦ ਇਕੋ ਥਾਂ ਤੇ ਵਰਤਿਆ ਹੈ। ਪਹਿਲਾਂ ੧੩, ੧੪, ਤੇ ਦੂਜੇ ਹਿਸੇ ੧੫ ਅੰਤ ਗ: ਲ.।

ਘਰਿ ਹਰਣਾਖਸ ਦੈਂਤ ਦੇ ਕਲਰ ਕਵਲ ਭਗਤਿ ਪ੍ਰਹਲਾਦੁ
ਪੜ੍ਹਨ ਪਠਾਇਆ ਚਾਟਸਾਲ ਪਾਧੇ ਚਿਤ ਹੋਆ ਅਹਿਲਾਦੁ
ਸਿਮਰੈ ਮਨ ਵਿਚਿ ਰਾਮ ਨਾਮੁ ਗਾਵੈ ਸਬਦੁ ਅਨਾਹਦੁ ਨਾਦੁ
ਭਗਤਿ ਕਰਨਿ ਸਭ ਚਾਟੜੇ ਪਾਧੇ ਹੋਇ ਰਹੇ ਵਿਸਮਾਦੁ
ਰਾਜੇ ਪਾਸ ਰੂਆਇਆ ਦੋਖੀ ਦੈਂਤ ਵਧਾਇਆ ਵਾਦੁ
ਜਲ ਅਗਨੀ ਵਿਚ ਘਤਿਆ ਜਲੈ ਨ ਡੁਬੈ ਗੁਰਪ੍ਰਸਾਦਿ
ਕਢਿ ਖੜਗੁ ਸਦਿ ਪੁਛਿਆ ਕਉਣ ਸੁ ਤੇਰਾ ਹੈ ਉਸਤਾਦੁ
ਥੰਮ ਪਾੜਿ ਪਰਗਟਿਆ ਨਰ ਸਿੰਘ ਰੂਪ ਅਨੂਪ ਅਨਾਦੁ
ਬੇ ਮੁਖ ਪਕੜਿ ਪਛਾੜੀਅਨ ਸੰਤ ਸਹਾਈ ਆਦਿ ਜੁਗਾਦਿ
ਜੈ ਜੈ ਕਾਰ ਕਰਨ ਬ੍ਰਹਮਾਦਿ। ਵਾ: ੧੦–੨

(ਹ) ੧੧+੯ ਵਿਚਕਾਹੇ ਗੁਰੂ ਲਘੁ ਅੰਤੁ ਗੁਰੂ ਲਘੁ ਗੁਰੂ ਵਾਲਾ ਛੰਦ ਸਿਰਖੰਡੀ ਦਾ ਪਰਚਲਿਤ ਰੂਪ ਹੈ। ਇਹ ਹੰਸਗਤੀ ਦਾ ਚੋਥਾ ਭੇਦ ਕਹਾ ਸਕਦਾ ਹੈ। ਭਾਈ ਸਾਹਿਬ ਨੇ ਅੰਤ ਤੇ ਵਿਚਕਾਰ ਕਾਫੀਏ ਰਖੇ ਹਨ। ਸਜਾਉਟ ਨਾਲ ਭਾਵਾਂ ਨੂੰ ਚੋਟ ਨਹੀਂ ਲਗੀ। ਖਿਚ ਖਿਚ ਕੇ ਚੀਜ਼ ਆਈ ਨਹੀਂ ਜਾਪਦੀ। ਇਹੋ ਵਡੀ ਖੂਬੀ ਹੈ ਕਿ

੨੦ ਮਾਤਰੇ ਛੰਦ ਵਿਚ ੬੫ ਜਾਂ ੭੦ ਦੇ ਲਗ ਪਗ ਪਉੜੀਆਂ ਦੁਫ਼ਾਰੀਆ ਹੀ ਚਲੀਆਂ ਗਈਆਂ ਹਨ। ਏਸ ਲੈ ਜਾਂ ਤੋਲ ਵਿਚ ੩, ੧੪, ੧੯, ੨੦, ੨੧, ੨੨ ਨੰਬਰ ਦੀਆਂ ਵਾਰਾਂ ਹਨ। ਏਥੇ ਅੰਤਲੇ ਕਾਫੀਏ ਵਾਲੀ ਕੋਈ ਮਸਾਲ ਨਹੀਂ ਦੇਣੀ। ਦੁਕਾਫੀਆ ਪਉੜੀਆਂ ਹੋਰ ਥਾਈਂ ਨਹੀਂ ਦਿਤੀਆਂ ਤੇ ਹੁਣ ਢੇਰ ਸਾਰੀਆ ਦਿਤੀਆਂ ਜਾ ਰਹੀਆਂ ਹਨ ਕਿ ਚੰਗੀ ਤਰ੍ਹਾਂ ਪਰਖ ਹੋ ਜਾਵੇ ਕਿ ਐਵੇਂ ਕਾਫੀਏ ਬੀੜੇ ਨਹੀਂ ਹੋਏ। ਦੁਕਾਫੀਆ ਪਉੜੀ ਦੀ ਚਟਕ ਮਟਕ ਉਪਮਾਨ (ਨਸ਼ਾਨੀ) ਨਾਲੋਂ ਵਖਰੇ ਨਖਰੇ ਦੀ ਹੈ। ਜਿਸ ਤਰ੍ਹਾਂ ਅਖਾੜਾ ਗੋਡਿਆ ਹੋਵੇ ਤੇ ਛਾਲਾਂ ਮਾਰਨ ਵਾਲੇ ਗਭਰੂ ਨਸਦੇ ਨਸਦੇ ਆਉਂਦਿਆਂ, ਬੰਨੇ ਉਤੇ ਛਿਨ ਮਾਤਰ ਲਈ ਅਟਕ ਕੇ ਛਾਲ ਮਾਰਦੇ ਹਨ, ਏਸੇ ਤਰ੍ਹਾਂ ਪਹਿਲੇ ਕਾਫੀਏ ਤੇ ਜੀਭ ਰੁਕਦੀ ਹੋਈ ਅਗਾਂਹ ਰਵਾਨੀ ਦਾ ਰਸ ਮਾਣਦੀ ਹੈ।

ਡਿਉਢ ਦੇ ਕਾਫੀਏ ਵਾਂਗ ਏਥੇ ਸਜਾ ਲਈ ਤੁਕਾਂਤ ਨਹੀਂ ਵਰਤੇ। ਇਕੱਲੀ ਇਹ ਗਲ ਹੀ ਭਾਈ ਸਾਈ ਸਾਹਿਬ ਨੂੰ ਪਿੰਗਲ ਤੇ ਪੰਜਾਬੀ ਦੇ ਵਡੇ ਵਿਦਵਾਨ ਬਣਾ ਰਹੀ ਹੈ।

ਲੋਹਾ ਅਹਿਰਣ ਪਾਇ ਤਾਵਣ ਤਾਇਆ
ਘਣ ਅਹਿਰਣਿ ਹਟਵਾਇ ਦੁਖ ਸਹਾਇਆ
ਆਰਸੀਆਂ ਘੜਵਾਇ ਮੁੱਲ ਕਰਾਇਆ
ਖਹੁਰੀ ਸਾਣ ਧਰਾਇ ਅੰਗ ਹਛਾਇਆ
ਪੈਰਾਂ ਹੇਠ ਰਖਾਇ ਸਿਕਲ ਕਰਾਇਆ
ਗੁਰਮੁਖ ਆਪਿ ਗਵਾਇ ਆਪ ਦਿਖਾਇਆ ॥ ੧੪ ॥

ਵਾਰ ॥ ੧੪ । ੧੪

ਮਜ਼ਮੂਮ ਦੇ ਨਿਭਾ ਦਾ ਵੀ ਖਿਆਲ ਰਖਿਆ ਹੈ।

ਚੰਗਾ ਰੁੱਖ ਵਢਾਇ ਰਬਾਬ ਘੜਾਇਆ

ਛੇਲੀ ਹੋਇ ਕੁਹਾਇ ਮਾਸ ਵੰਡਾਇਆ
ਆਂਦਰ ਤਾਰ ਬਣਾਇ ਚੰਮ ਮੜ੍ਹਾਇਆ
ਸਾਧ ਸੰਗਤ ਵਿਚ ਆਇ ਨਾਦ ਵਜਾਇਆ
ਰਾਗ ਰੰਗ ਉਪਜਾਇ ਸ਼ਬਦ ਸੁਣਾਇਆ
ਸਤਿਗੁਰ ਪੁਰਖ ਧਿਆਇ ਸਾਜ਼ ਸਮਾਇਆ
ਵਾਰ ॥ ੧੪ ॥ ੫ ॥ ੧੫ ॥

ਗੁਰ ਚੇਲਾ ਪਰਵਾਨੁ ਅਕਥ ਕਹਾਣੀਐ
ਕੁਦਰਤ ਨੋਂ ਕੁਰਬਾਣ ਕਾਦਰ ਜਾਣੀਐ
ਗੁਰਮੁਖਿ ਜਗਿ ਮਹਿਮਾਨੁ ਜਗੁ ਮਹਿਮਾਣੀਐ
ਸਤਿਗੁਰ ਸਤਿ ਸੁਹਾਣ ਆਖਿ ਵਖਾਣੀਐ
ਕਰਿ ਢ ਢੀ ਦਰਵਾਨੁ ਚਵੈ ਗੁਰਬਾਣੀਐ
ਅੰਤਰਿਜਾਮੀ ਜਾਣੁ ਹੇਤੁ ਪਛਾਣੀਐ
ਸਚਿ ਸਬਦੁ ਨੀਸਾਣ ਸੁਰਤਿ ਸਮਾਣੀਐ
ਇਕੋ ਕਰ ਦੀਬਾਣ ਸ਼ਬਦ ਸਿਵਾਣੀਐ
॥ ਵਾਰ ੩ ॥ ੫: ੩ ॥

ਫ਼ਾਰਸੀ ਕਫ਼ੀਆਂ ਦਾ ਕਿਸ ਤਰ੍ਹਾਂ ਭੁਗਤਣ ਹੋਇਆ ਹੈ ?
ਮੁਰਦਾ ਹੋਇ ਮੁਰੀਦ ਨ ਗੱਲੀਂ ਹੋਵਣਾ
ਸਬਰੁ ਸਿਦਕੁ ਸ਼ਹੀਦੁ ਭਰਮ ਭਉ ਖੋਵਣਾ
ਗੋੱਲਾ ਮੁੱਲ ਖ਼ਰੀਦ ਕਾਰੇ ਜੋਵਣਾ
ਨਾ ਤਿਸੁ ਭੁਖ ਨ ਨੀਂਦੁ ਨ ਖਾਣਾ ਸੋਵਣਾ
ਪੀਹਣਿ ਹੋਇ ਜਦੀਦੁ ਪਾਣੀ ਢੋਵਣਾ
ਪੱਖੇ ਦੀ ਤਾਗੀਦ ਪਗ ਮਲ ਧੋਵਣਾ
ਸੇਵਕ ਹੋਇ ਸੰਜੀਦ ਨ ਹੱਸਣ ਰੋਵਣਾ
ਦਰ ਦਰਵੇਸ਼ ਰਸੀਦ ਪਿਰਮ ਰਸ ਭੋਵਣਾ

ੰਦ ਮੁਮਾਰਖ ਈਦ ਪੁਗ ਖਲੇਂਵਣਾ

॥ ਵਾਰ ੩ ਪ: ੧੮ ॥

ਉਚੇ ਮਹਲ ਉਸਾਰਿ ਵਿਛਾਇ ਵਿਛਾਵਣੇ
ਵੱਡੇ ਦੁਨੀਆਦਾਰ ਨਾਉ' ਸਣਾਵਣੇ
ਕਰਿ ਗੜ ਕੋਟ ਹਜ਼ਾਰ ਰਾਜ ਕਮਾਵਣੇ
ਲਖ ਲਖ ਮਨਸਬਦਾਰ ਵਜਾ ਵਧਾਵਣੇ
ਪੂਰ ਭਰੇ ਅਹੰਕਾਰੁ ਆਵਣ ਜਾਵਣੇ
ਤਿਸ ਸਚੇ ਦਰਬਾਰ ਖਰੇ ਡਰਾਵਣੇ

॥ ਵਾਰ ੨੦, ਪ: ੨੪ ॥

# ਵਾਰਾਂ ਦਾ ਸੋਮਾਂ

ਦਰਿਆ ਪਰਬਤ ਦੀ ਕੁਖੋਂ ਨਿਕਲਦਾ ਹੈ । ਥਾਂ ਮੁਤਾਬਕ
ਆਪਣੀ ਚਾਲ ਬਦਲ ਕੇ ਅਜਿਹਾ ਬਣ ਜਾਂਦਾ ਹੈ ਕਿ ਪਛਾਣ ਵੀ
ਮੁਸ਼ਕਲ ਹੋਂਦਾ ਹੈ ਕਿ ਫਲਾਣੇ ਪਰਬਤੋਂ ਨਿਕਲਿਆ ਹੈ। ਮਹਾਂ ਕਵੀ
ਵੀ ਪ੍ਰੇਰਨਾ ਲੈਂਦੇ ਹਨ ਤੇ ਪ੍ਰੇਰਨਾ ਦੇ ਮੂਲੋਂ ਢੇਰ ਸਾਰਾ ਵਖਰਾਪਨ
ਆਇਆ ਹੋਂਦਾ ਹੈ । ਭਾਈ ਸਾਹਿਬ ਉਤੇ ਗੁਰਬਾਣੀ ਦਾ ਪੂਰੀ
ਤਰਾਂ ਅਸਰ ਹੋਇਆ ਹੋਇਆ ਹੈ । ਗੁਰਬਾਣੀ, ਲਿਖਣ, ਪੜ੍ਹਨ,
ਸੁਣਨ ਤੇ ਸੁਣਾਣ ਨਾਲ ਇਹਨਾਂ ਦਾ ਮਨ ਬਾਣੀ ਦਾ ਰੂਪ ਹੀ ਹੋ
ਗਿਆ ਜਾਪਦਾ ਹੈ । ਪਰ ਵਾਰੇ ਜਾਈਏ ਮਨ ਤੋਂ, ਅਸਰ
ਅਪਣਾਕੇ ਵਖਰਾ ਰਿਹਾ ਹੈ। ਅਪਣਾਪਣ ਗੁਮ ਨਹੀਂ ਹੋਣ ਦਿੱਤਾ।
ਅਪਣਾ ਜੌਹਰ ਜਾਣ ਨਹੀਂ ਦਿੱਤਾ । ਆਪਣੀ ਧਾਰਾ ਗੁਰਬਾਣੀ
ਦੇ ਸੋਮਿਉਂ ਵਖਰੀ ਰਖੀ ਹੈ। ਅਜਿਹੇ ਵੇਲੇ ਕਵੀ ਦੀ ਵਿਉਂਤ ਤੇ
ਸੂਝ ਦਾ ਇਮਤਿਹਾਨ ਹੋਂਦਾ ਹੈ। ਭਾਈ ਸਾਹਿਬ ਏਸ ਇਮਤਿਹਾਨ
ਵਿਚੋਂ ਸਿਰ ਕਢਵੇਂ ਨੰਬਰ ਲੈ ਕੇ ਫਸਟ ਨਿਕਲੇ ਹੋਏ ਹਨ।

ਚੋਰੀ ਤੇ ਪ੍ਰੇਰਨਾ ਵਿਚ ਹੱਦੋਂ ਵਧ ਵਿੱਥ, ਵਿਤਕਰਾ ਜਾਂ ਫਰਕ
ਹੈ। ਪ੍ਰੇਰਨਾ ਸ਼ਾਇਰ ਦਾ ਹੁਲਾਰਾ ਹੈ। ਕਵੀ ਦੀ ਵਰਾਸਤ ਹੈ। ਉਹਨੂੰ,
ਉਸਨੇ ਅਪਣੀ ਬੁਧੀ ਤੇ ਬੋਲੀ ਨਾਲ ਬਨਾਉਣਾ ਹੈ । ਭਾਈ
ਸਾਹਿਬ ਨੇਕ ਅਉਲਾਦ ਵਾਂਗ, ਵਰਾਸਤ ਨੂੰ ਫਬਾ ਚਮਕਾ ਗਏ
ਹਨ। ਇਉਂ ਲਗਦਾ ਹੈ ਕਿ ਇਹਨਾਂ ਵਰਾਸਤ ਲਈ ਹੀ ਨਹੀਂ

ਸਗੋਂ ਵਾਰਾਂ ਦੇ ਮਹਿਲ ਆਪ ਸਵਾਰੇ ਹਨ।

ਏਸ ਮਹਾਂ ਕਵੀ ਨੂੰ ਪ੍ਰੇਰਨਾ ਹਰ ਸ਼ੈ ਵਿਚੋਂ ਮਿਲੀ ਹੈ ਜਿ
ਤਰ੍ਹਾਂ "ਬਹੁ ਮੁਖੀ ਗਿਆਨ" ਵਿਚ ਵਿਚਾਰ ਕੀਤੀ ਹੈ। ਉ
ਗੁਰਬਾਣੀ ਦੇ ਅਸਰ ਦਾ ਇਸ਼ਾਰਾ ਕੀਤਾ ਹੈ, ਏਸ ਗੱਲੋਂ ਇਨਕਾ
ਨਹੀਂ ਹੋ ਸਕਦਾ। ਹੋਵੇ ਵੀ ਕਿਉਂ ਭਾਈ ਸਾਹਿਬ ਦੀ ਬਾਣੀ
ਗੁਰਬਾਣੀ ਦੀ ਕੁੰਜੀ ਕਿਹਾ ਗਿਆ ਹੈ। ਜਾਣੋ ਗੁਰੂ ਗ੍ਰੰਥ ਜੀ ਜੰਦ
ਹਨ। ਜੰਦਰੇ ਤੇ ਕੁੰਜੀ ਵਿਚ ਲੋਹੇ ਦੀ ਸਾਂਝ ਤਾਂ ਹੋਣੀ ਹੀ ਹੋ
ਨਾ। ਹਾਂ ਦੋਹਾਂ ਦੀਆਂ ਸ਼ਕਲਾਂ ਅੱਡੋ ਅੱਡ ਹਨ। ਪਰ ਦੋਨਾਂ
ਸਤਿ ਤੇ ਗਿਆਨ ਦੇ ਖਜ਼ਾਨੇ ਨੂੰ ਸੰਭਾਲਿਆ ਹੋਇਆ ਹੈ। ਉਹ
ਦੰਭ ਦਾ ਧਾੜਾ ਨਹੀਂ ਪੈਂਦਾ। ਕਰਮ ਕਾਂਡੀ ਸੰਨ੍ਹ ਨਹੀਂ ਲਗਦੀ।

ਭਾਈ ਸਾਹਿਬ ਦੇ ਸੋਮੇ ਵਿਚ ਮਹਲੇ ਪਹਿਲੇ ਦਾ ਸ਼ਲੋਕ ਹੈ :-

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖੁ ਕਰ ਉਡਰਿਆ
ਕੂੜ ਅਮਾਵਸ ਸਚੁ ਚੰਦਰਮਾ ਦੀਸੈ ਨਾਹੀ ਕਹ ਚੜ੍ਹਿਆ

... .. ...

ਭਾਈ ਸਾਹਿਬ ਪਹਿਲੀ ਵਾਰ ਦੀ ੩੦ ਪਉੜੀ ਵਿਚ ਫਰਮਾਂਦੇ ਹਨ

ਕਲਿ ਆਈ ਕੁੱਤੇ ਮੁਹੀ ਖਾਜ ਹੋਆ ਮੁਰਦਾਰ ਗੁਸਾਈ।

ਮਜ਼ਮੂਨ ਨੂੰ ਆਪਣੇ ਬਿਆਨਾ ਦੇ ਜ਼ੋਰ ਨਾਲ ਨਿਭਾਇਆ
ਕਲਿ ਦੇ ਲਫਜ਼ ਨਾਲ ਇਸ਼ਾਰਾ ਦਿੱਤਾ ਹੈ ਕਿ ਸ਼ਲੋਕ ਸਾਹਵੇਂ
ਕਵੀ ਭਾਸ਼ਾ ਦੇ ਜ਼ੋਰ ਵਖਰਾ ਹੋ ਗਿਆ ਹੈ। ਹਾਂ ਭਾਈ ਸਾਹਿ
ਪਾਰਖੂਆਂ ਨੂੰ ਦਸ ਰਹੇ ਹਨ ਕਿ ਕਿਸ ਤਰ੍ਹਾਂ ਚੀਜ਼ ਫਬਾਈ ਦਾ ਹੈ
ਪ੍ਰੇਰਨਾ ਦੇ ਕੀ ਅਰਥ ਹਨ? ਆਪਣੇ ਵਹਾ ਨਾਲ ਭਾਈ ਸਾਹਿ
ਉਪਰ ਆਖੇ ਵਹਿਣ ਵਾਂਗ ਬਣ ਗਏ ਹਨ। ਏਥੇ ਇਕ
ਦਿੱਤੀ ਹੀ ਕਾਫੀ ਹੈ:-

ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।

ਆਸਾ ਦੀ ਵਾਰ ਵਿਚ ਸਲੋਕ ਮਹਿਲਾ ਪਹਿਲਾ

ਵਾਇਨ ਚੇਲੇ ਨਚਨਿ ਗੁਰ

... ... ...

ਇਸਤ੍ਰੀ ਪੁਰਖੈ ਖਟੀਐ ਭਾਉ
ਭਾਵੈ ਆਵੈ ਭਾਵੈ ਜਾਉ
ਕਾਜੀ ਹੋਇਕੈ ਬਹੈ ਨਿਆਉ
ਫੇਰੈ ਤਸਬੀ ਕਹੈ ਖ਼ੁਦਾਇ
ਵਢੀ ਲੈ ਕੈ ਹਕੁ ਗਵਾਇ।

ਇਸੇ ਖ਼ਿਆਲ ਨੂੰ ਭਾਈ ਸਾਹਿਬ ਇਉਂ ਨਿਭਾਉਦੇ ਹਨ:–

ਚੇਲੇ ਸਾਜਿ ਵਜਾਇਦੇ ਨਚਨਿ ਗੁਰੂ ਬਹੁਤ ਬਿਧਿ ਭਾਈ
ਸਵਕਿ ਬੈਠਨਿ ਘਰਾ ਵਿਚ ਗੁਰ ਉਠ ਘਰੀ ਤਿਨਾੜੇ ਜਾਈ
ਕਾਜੀ ਹੋਇ ਰਿਸ਼ਵਤੀ ਵਢੀ ਲੈ ਕੇ ਹਕੁ ਗਵਾਈ
ਇਸਤ੍ਰੀ ਪੁਰਖੈ ਦਾਮੁ ਹਿਤ ਭਾਵੈ ਆਇ ਕਿਥਾਊ ਜਾਈ।

ਚੇਲੇ ਵਾਲੇ ਭਾਵ ਨੂੰ ਕਵੀ ਨੇ ਖਲੇਰਾ ਪਾਣ ਨਾਲ ਗੁਰਬਾਣੀ ਤੋਂ ਨਿਖੇੜਿਆ ਹੈ। ਕਾਜ਼ੀ ਨੂੰ ਅਛੋਪਲੇ ਵਢੀ ਖੋਰਾ ਦਸ ਗਏ ਹਨ। ਗੁਰਬਾਣੀ ਦੇ ਭਾਵ ਨੂੰ ਸਪਸ਼ਟ ਕੀਤਾ ਹੈ। ਕੁਝ ਤੁਕਾਂ ਮਿਲੀਆਂ ਹਨ ਪਰ ਇਹ ਗਲ ਘਟ ਹੈ। ਭਾਵ ਉਹੋ ਤੇ ਕਹਿਣੀ ਆਪਣੀ ਨਾਲ ਸਦਾ ਵਖਰੇ ਵਖਰੇ ਜਾਪਦੇ ਹਨ।

ਗੁਰੂ ਨਾਨਕ ਦੇ ਸਲੋਕ ਦੀਆਂ ਤੁਕਾਂ ਹਨ:–

ਕੂੜ ਅਮਾਵਸਿ ਸਚੁ ਚੰਦ੍ਰਮਾ ਦੀਸਹਿ ਨਾਹੀ ਕਹ ਚੜ੍ਹਿਆ

ਭਾਈ ਜੀ ਇਉਂ ਕਹਿੰਦੇ ਹਨ:–

ਬਾਬੇ ਕਹਿਆ ਨਾਥ ਜੀ ਸਚੁ ਚੰਦ੍ਰਮਾ ਕੂੜ ਅੰਧਾਰਾ
ਕੂੜ ਅਮਾਵਸਿ ਵਰਤਿਆ ਹਉ ਭਾਲਣ ਚੜ੍ਹਿਆ ਸੰਸਾਰਾ

ਕੂੜ ਅੰਧਾਰਾ ਤੇ ਕੂੜ ਅਮਾਵਸਿ ਆਇਆ ਹੈ। ਸ਼ਲੋਕ ਵਿਚ ਥੋੜਿਆਂ ਲਫਜ਼ਾਂ ਨਾਲ ਗਲ ਮੁੱਕੀ ਹੈ। ਏਥੇ ਭਾਈ ਸਾਹਿਬ ਬੜੀ ਸਿਆਣਪ ਨਾਲ, ਨਕਲ ਦੇ ਦੋਸ਼ੋਂ ਬਚੇ ਹਨ। ਗੁਰੂ ਨਾਨਕ ਸਾਹਿਬ ਦੀ ਜ਼ਬਾਨੀ ਸਿੱਧਾਂ ਨੂੰ ਜਵਾਬ ਦਵਾਉਂਦੇ ਹਨ। ਇਸ ਲਈ ਹੁਨਰ ਇਹੀ ਮੰਗ ਕਰਦਾ ਸੀ ਕਿ ਗੁਰੂ ਜੀ ਦੇ ਸ਼ਬਦ ਰੱਖੇ ਜਾਣ।

ਜਪੁ ਨੀਸਾਣ ਦੇ ਸ਼ਲੋਕ ਨੂੰ ਇਉਂ ਬਿਆਨਿਆ ਹੈ।

ਪਵਣ ਗੁਰੂ ਗੁਰ ਸ਼ਬਦ ਰਾਗ ਨਾਦ ਵਿਚਾਰਾ<br>ਮਾਤ ਪਿਤਾ ਜਲੁ ਧਰਤਿ ਹੈ ਉਤਪਤਿ ਸੰਸਾਰਾ<br>ਦਾਈ ਦਾਇਆ ਰਾਤ ਦਿਹੁ ਵਰਤੈ ਵਰਤਾਰਾ

ਅੱਗੇ ਭਾਈ ਸਾਹਿਬ ਨੇ ਆਪਣਾ ਰਸਤਾ ਬਣਾਇਆ ਹੈ:-

ਸ਼ਿਵ ਸ਼ਕਤਿ ਦਾ ਖੇਲੁ ਮੇਲੁ ਪਰਕਿਰਤ ਪਸਾਰਾ<br>ਪਾਰ ਬ੍ਰਹਮ ਪੂਰਨ ਬ੍ਰਹਮ ਘਟ ਚੰਦੁ ਅਕਾਰਾ<br>ਆਪੇ ਆਪ ਵਰਤਦਾ ਗੁਰਮੁਖ ਨਿਰਧਾਰਾ। ਵਾਰ ੨-੧੫

ਇਉਂ ਲਗਦਾ ਹੈ ਜਿਵੇਂ ਹੇਠਲੀਆਂ ਤੁਕਾਂ ਵਾਸਤੇ ਸ਼ਲੋਕ ਉਚਾਰਿਆ ਗਿਆ ਸੀ।

ਜੋ ਦੀਸਹਿ ਗੁਰ ਸਿਖੜਾ ਤਿਸ ਨਿਵ ਨਿਵ ਲਾਗਾ ਪਾਇ ਜੀਉ

ਆਦਿ ਤੁਕਾਂ ਤੋਂ ਭਾਈ ਸਾਹਿਬ ਨੇ ਬਾਹਰਵੀਂ ਵਾਰ ਦੀਆਂ ਪਉੜੀਆਂ ਰਚੀਆਂ, ਜਿਨ੍ਹਾਂ ਦੇ ਮੋਹਰਲੇ ਬੋਲ ਹਨ "ਕੁਰਬਾਣੀ ਤਿਨ੍ਹਾਂ ਗੁਰਸਿਖਾਂ, ਹਉ ਤਿਸ ਵਿਟਹੁ ਵਾਰਿਆ, ਹਉ ਤਿਸ ਘੋਲ ਘੁਮਾਇਆ, ਹਉ ਤਿਸ ਦੇ ਚਉਖੰਨੀਐ, ਹਉ ਸਦਕੇ ਤਿਨਾਂ ਗੁਰਸਿਖਾਂ।'

ਗੁਰੂ ਅੰਗਦ ਦੇਵ ਜੀ ਫਰਮਾਂਦੇ ਹਨ:-

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ
ਏਤੇ ਚਾਨਣ ਹੋਦਿਆ ਗੁਰ ਬਿਨ ਘੋਰ ਅੰਧਾਰ

ਜਿਸ ਤਰ੍ਹਾਂ ਵੱਡਾ ਰਾਗੀ ਇਕੋ ਬੋਲ ਨੂੰ ਕਈ ਤਰ੍ਹਾਂ ਗਾਂਦਾ, ਤਾਨਾਂ ਮਾਰਦਾ ਤੇ ਅਲਾਪਦਾ ਹੈ, ਏਸੇ ਤਰ੍ਹਾਂ ਉਪਰਲੇ ਭਾਵ ਨੂੰ ਭਾਈ ਸਾਹਿਬ ਨੇ ਕਈ ਵਾਰ ਕਈ ਤਰ੍ਹਾਂ ਲਿਆਂਦਾ ਹੈ । ਨਮੂਨੇ ਮਾਤਰ:-

੧. ਬਾਝਹੁ ਗੁਰੂ ਗੁਬਾਰ ਹੈ ਹੈ ਹੈ ਕਰਦੀ ਸੁਣੀ ਲੁਕਾਈ
੨. ਬਾਝੁ ਗੁਰੂ ਅੰਧੇਰ ਹੈ ਖਹਿ ਖਹਿ ਮਰਦੇ ਬਹੁ ਬਿਧਿ ਲੋਆ
੩. ਬਾਝੁ ਗੁਰੂ ਡੁੱਬਾ ਜਗ ਸਾਰਾ
੪. ਨਮਸਕਾਰ ਗੁਰ ਦੇਵ ਕਉ ਸਤਿਨਾਮ ਜਿਸ ਮੰਤ੍ਰ ਸੁਣਾਯਾ
ਭਵਜਲ ਵਿਚਹੁ ਕਢ ਕੇ ਮੁਕਤਿ ਪਦਾਰਥ ਮਾਹਿ ਸਮਾਯਾ
ਜਨਮ ਮਰਣ ਭਉ ਕਟਿਆ ਸੰਸਾ ਰੋਗੁ ਵਿਜੋਗ ਮਿਟਾਯਾ

ਕਈ ਥਾਈਂ ਭਾਈ ਸਾਹਿਬ ਨੇ ਆਪਣੇ ਸੋਮਿਓਂ ਨੌਂ ਤ ਕਢੀ ਹੈ । ਸੋਮੇਂ ਦੀਆਂ ਤਰੰਗਾਂ ਤਾਂ ਨਹੀਂ ਲਗਦੀਆਂ ਪਰ ਪਾਣੀ ਦੇ ਸਵਾਦ ਨੇ ਸੋਮੇਂ ਦਾ ਚੇਤਾ ਨਹੀਂ ਭੁਲਾਇਆ, ਸਗੋਂ ਸੋਮਾਂ ਯਾਦ ਆਉਂਦਾ ਹੈ । ਚੰਗਾ ਲਗਦਾ ਹੈ। ਆਸਾ ਦੀ ਵਾਰ ਵਿਚ ਮਹਲੇ ੧ ਦਾ ਸ਼ਲੋਕ ਹੈ :

ਭੈ ਵਿਚ ਪਵਣੁ ਵਹੈ ਸਦਵਾਉ । ਭੈ ਵਿਚ ਚਲਹਿ ਲਖ ਦਰਿਆਉ
ਭੈ ਵਿਚ ਅਗਨਿ ਕਢੈ ਵੇਗਾਰਿ। ਭੈ ਵਿਚ ਧਰਤੀ ਦਬੀ ਭਾਰਿ
ਭੈ ਵਿਚ ਇੰਦੁ ਫਿਰੈ ਸਿਰ ਭਾਰਿ । ਭੈ ਵਿਚ ਰਾਜਾ ਧਰਮੁ ਦੁਆਰੁ
ਭੈ ਵਿਚ ਸੂਰਜ ਭੈ ਵਿਚ ਚੰਦ । ਕੋਹ ਕਰੋੜੀ ਚਲਤ ਨ ਅੰਤੁ
ਭੈ ਵਿਚ ਸਿਧ ਬੁਧ ਸੁਰ ਨਾਥ। ਭੈ ਵਿਚ ਆਡਾਣੇ ਆਕਾਸ਼

ਭੈ ਵਿਚ ਜੋਧ ਮਹਾ ਬਲ ਸੂਰ। ਭੈ ਵਿਚ ਆਵਹਿ ਜਾਵਹਿ ਪੂਰ
ਸਗਲਿਆ ਭਉ ਲਿਖਿਆ ਸਿਰ ਲੇਖੁ । ਨਾਨਕ ਨਿਰਭਉ ਨਿ
ਰੰਕਾਰ ਸਚ ਏਕ।

ਹੁਣ ਵਾਰ ਦੀ ਪਉੜੀ ਦਾ ਪਾਠ ਕਰੋ:-

ਭੈ ਵਿਚ ਨਿੰਮਨਿ ਨਿੰਮ ਭੈ ਵਿਚ ਜਾਇਆ
ਭੈ ਵਿਚ ਗੁਰਮੁਖਿ ਪੰਥ ਸਰਣੀ ਆਇਆ
ਭੈ ਵਿਚ ਸੰਗਤਿ ਸਾਧੁ ਸਬਦ ਕਮਾਇਆ
ਭੈ ਵਿਚ ਜੀਵਨ ਮੁਕਤਿ ਭਾਣਾ ਭਾਇਆ
ਭੈ ਵਿਚ ਜਨਮ ਸਵਾਰਿ ਸਹਿਜ ਸਮਾਇਆ
ਭੈ ਵਿਚ ਨਿਜ ਘਰ ਜਾਇ ਪੂਰਾ ਪਾਇਆ

ਸ਼ਲੋਕ ਦੀ ਚੜ੍ਹਤ ਖ਼ੂਬ ਹੈ। ਗਲ ਮੁਕਦੀ ਜਾਂਦੀ ਹੈ। ਕਵਿਤ
ਦਾ ਹੜ੍ਹ ਆਇਆ ਹੋਇਆ ਹੈ। ਕਈ ਤੁਕਾਂ ਅਟਲ ਸਚਾਈਆਂ ਨਾ
ਜਗਮਗ ਜਗਮਗ ਕਰ ਰਹੀਆਂ ਹਨ । ਸਾਦਿਆਂ ਲਫ਼ਜ਼ਾਂ ਵਿ
ਨਿਰਾਲਾ ਸਵਾਦ ਹੈ । ਅਗਨੀ ਦਾ ਵੇਗਾਰ ਕਢਣਾ, ਇੰਦ ਦ
ਸਰ ਪਰਨੇ ਫਿਰਨਾ ਤੇ ਭੈ ਵਿਚ ਪੂਰਾਂ ਦਾ ਆਉਣਾ ਜਾਣਾ ਦੇਖ
ਵਾਲੀਆਂ ਚੀਜ਼ਾਂ ਹਨ। ਭਾਈ ਸਾਹਿਬ ਦੀ ਘਾੜਤ ਤਾਂ ਵਖਰੀ ਜਿ
ਹੈ ਪਰ ਏਥੇ ਉਹ ਝਾਲ ਨਹੀਂ ਲਿਆ ਸੱਕੇ ਜਿਹੜੀ ਬਹੁਤੀ ਵਾ
ਲਿਆਉਂਦੇ ਹਨ।

ਸਿਰੀ ਰਾਗ ਕੀ ਵਾਰ ਦੀ ਸਤਵੀ ਪਉੜੀ ਹੈ-

ਤੂ ਆਪੇ ਜਲੁ ਮੀਨ ਹੈ ਆਪੇ ਆਪ ਹੀ ਆਪਿ ਜਾਲੁ
ਤੂ ਆਪੇ ਜਾਲ ਵਤਾਇਦਾ ਆਪੇ ਵਿਚ ਸੇਬਾਲੁ
ਤੂ ਆਪੇ ਕਮਲ ਅਲਿਪਤ ਹੈ ਸੈ ਹਥਾ ਵਿਚ ਗੁਲਾਲੁ
ਤੂ ਆਪੇ ਮੁਕਤਿ ਕਰਾਇਦਾ ਇਕ ਘੜੀ ਨਿਮਖ ਖਿਆਲੁ

ਹਰਿ ਤੁਧ ਬਾਹਰਾ ਕਿਛ ਨਹੀ ਗੁਰ ਸਬਦੀ ਵੇਖਿ ਨਿਹਾਲੁ

ਵਾਹਿਗੁਰੂ ਹਰ ਵਿਚ ਵਸਦਾ ਹੈ। ਗੁਰਬਾਣੀ ਦੇ ਏਸ ਖਿਆਲ ਨੂੰ ਮਹਾਂ ਕਵੀ ਨੇ ਦੂਜ ਵਾਰ ਤੇ ਅਨੇਕਾਂ ਥਾਈਂ ਨਵੇਂ ਦ੍ਰਿਸ਼ਟਾਂਤਾਂ ਆਦਿ ਨਾਲ ਦਿੱਤਾ ਹੈ। ਮਸ ਲ ਵਜੋਂ ਇਕ ਪਉੜੀ ਕ ਫੀ ਹੈ।

ਮਾਈ ਰੰਗ ਬਰੰਗ ਬਹੁ ਦੁਧ ਉਜਲਾ ਵਰਣਾ
ਦੁਧਹੁ ਦਹੀ ਜਮਾਈਐ ਕਰ ਨਿਹਚਲ ਧਰਣਾ
ਦਹੀ ਵਲੋਇ ਅਲੋਈਐ ਛਾਹਿ ਮਖਣ ਤਰਣਾ
ਮਖਣ ਤਾਇ ਉਟਾਇ ਕੈ ਘਿਉ ਨਿਰਮਲ ਕਰਣਾ
ਹੋਮ ਜਗਿ ਨਈ ਵੇਦ ਕਰਿ ਸਭ ਕਾਰਜ ਸਰਣਾ
ਆਪੇ ਆਪ ਵਰਤਦਾ ਗੁਰਮੁਖਿ ਹੋਇ ਜਰਣਾ। ਵਾਰ ੨-੧੩

ਏਸੇ ਮਜ਼ਮੂਨ ਨੂੰ ਨਾਮਦੇਵ ਜੀ ਨੇ ਡਾਢੇ ਅਨੋਖੇ ਤਰੀਕੇ ਨਾਲ ਨਿਭਾਇਆ ਹੈ। ਆਸਾ ਰਾਗ ਵਿਚ ਨਾਮਦੇਵ ਜੀ ਫਰਮਾਂਦੇ ਹਨ:—

ਆਨੀ ਲੇ ਕੁੰਭ ਭਰਾਈ ਲੇ ਉਦਕ ਠਾਕੁਰ ਕਉ ਇਸਨਾਨੁ ਕਰਉ।
ਬਇਆਲੀਸ ਲਾਖ ਜੀ ਜਲ ਮਹਿ ਹੋਤੇ
ਬੀਠਲੁ ਭੈਲਾ ਕਾਇ ਕਰਉ। ੧।

... ... ...

*ਆਨੀ ਲੇ ਫੂਲ ਪਰੋਈਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ
ਪਹਿਲੇ ਬਾਸ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ। ੨।

ਆਨੀ ਲੇ ਦੂਧੁ ਰੀਧਾਈ ਲੇ ਖੀਰੰ ਠਾਕੁਰ ਕਉ ਨੈਵੇਦ ਕਰਉ

---

*ਭਾਵ ਅਜਿਹੇ ਸੁਚਜ ਨਾਲ ਬਿਆਨਿਆ ਹੈ ਕਿ ਕਾਫੀਏ ਵਲ ਉੱਕਾ ਧਿਆਨ ਨਹੀ ਜਾਂਦਾ।

ਪਹਿਲੋ ਦੂਧੁ ਬਿਟਾਰਿਓ ਬਛਰੈ ਬੀਠਲ ਭੈਲਾ ਕਾਇ ਕਰਉ । ੩

... ... ...

ਨਾਮ ਦੇਵ ਜੀ ਹੋਰ ਭਾਵ ਨੂੰ ਇਉਂ ਸਪਸ਼ਟ ਕਰਦੇ ਹਨ –

ਮਾਰਵਾੜਿ ਜੈਸੇ ਨੀਰੁ ਬਾਲਹਾ ਬਲਿ ਬਾਲਹਾ ਕਰਹਲਾ ।
ਜਿਉਂ ਕੁਰੰਕ ਨਿਸਨਾਦ ਬਾਲਹਾ ਤਿਉਂ ਮੇਰੈ ਮਨਿ ਰਾਮਈਆ ।੧।
ਜਿਉਂ ਧਰਣੀ ਕਉ ਇੰਦ੍ਰ ਬਾਲਹਾ ਕੁਸਮ ਬਾਸੁ ਜੈਸ ਭਵਰਲਾ
ਜਿਉਂ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ।੨।
ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨਸਰੋਵਰ ਹੰਸੁਲਾ
ਜਿਉ ਤਰਣੀ ਕਉ ਕੰਤ ਬਾਲਹਾ ਤਿਉ ਮੇਰੇ ਮਨ ਰਾਮਈਆ ।੩।
ਬਾਲਕ ਕਉ ਜੈਸੇ ਖੀਰ ਬਾਲਹਾ ਚਾਤ੍ਰਿਕ ਮੁਖ ਜੈਸੇ ਜਲ ਧਰਾ ।
ਮਛੁਲੀ ਕਉ ਜੈਸੇ ਨੀਰ ਬਾਲਹਾ ਤਿਉ ਮੇਰੈ ਮਨਿ ਰਾਮਈਆ ।੪।

... ... ...

ਭਾਈ ਸਾਹਿਬ ਕਬਿਤਾਂ ਸਵਈਆਂ ਤੇ ਵਾਰਾਂ ਵਿਚ ਏਸ ਤਰ੍ਹਾਂ ਦਾ ਮਸਾਲਾ ਦੇ ਕੇ ਗਲ ਸਾਫ ਕਰਦੇ ਜਾਂਦੇ ਹਨ। ਨਾਮ ਦੇਵ ਜੀ ਵਿਚ ਇਹ ਰੰਗ ਕਾਫੀ ਤੇ ਫਬਿਆ ਹੋਇਆ ਹੈ, ਮਸਾਲ ਵਜੋਂ:–

ਜੈਸੀ ਭੁਖੇ ਪ੍ਰੀਤ ਅਨਾਜ । ਤ੍ਰਿਖਾ ਵੰਤੁ ਜਲ ਸੇਤੀ ਕਾਜ
ਜੈਸੀ ਮੂੜ ਕੁਟੰਬ ਪਰਾਇਣ । ਐਸੀ ਨਾਮੇ ਪ੍ਰੀਤ ਨਾਰਾਇਣ

... ... ...

ਜੈਸੀ ਪਰ ਪੁਰਖਾ ਰਤਨਾਹੀ। ਲੋਭੀ ਨਰ ਧਨ ਕਾ ਹਿਤਕਾਰੀ,
ਕਾਮੀ ਪੁਰਖ ਕਾਮਨੀ ਪਿਆਰੀ ਐਸੀ ਨਾਮੇ ਪ੍ਰੀਤ ਮੁਰਾਰੀ।

... ... (ਰਾਗ ਭੈਰਉ)

ਭਾਈ ਸਾਹਿਬ ਨੇ ਏਸ ਰੰਗ ਨੂੰ ਆਪਣੇ ਅਨਭਵ ਨਾਲ ਆਪਣਾ ਬਣਾ ਲਿਆ ਹੈ :–

ਜਿਉਂ ਕਰ ਖੂਹਹੁ ਨਿਕਲੈ ਗਲ ਬੱਧੈ ਪਾਣੀ
ਜਿਉਂ ਮਣਿ ਕਾਲੇ ਸੱਪ ਸਿਰ ਹੱਸ ਦੇਇ ਨ ਜਾਣੀ
ਜਾਣ ਕਥੂਰੀ ਮਿਰਗੀ ਤਨ ਮਰ ਮੁਕੈ ਆਣੀ
ਤੇਲ ਤਿਲਹੁ ਕਿਉ ਨਿਕਲੈ ਵਿਣ ਪੀੜੇ ਘਾਣੀ
ਜਿਉਂ ਮੂੰਹ ਭੰਨੇ ਗਰੀ ਦੇ ਨਲੀਏਰ ਨੀਸਾਣੀ
ਬੇ ਮੁਖ ਲੋਹਾ ਸਾਧੀਐ ਵਾਗੀ ਵਾਦਾਣੀ। ੧੩-੩੪

ਅਜਿਹੀਆਂ ਮਸਾਲਾਂ ਬੇਅੰਤ ਹਨ । ਇਕ ਪਉੜੀ ਹੋਰ ਦੇ ਕੇ ਇਹ ਪਰਸੰਗ ਬੰਦ ਕਰ ਦਿਆਂਗਾ:-

ਜਿਉਂ ਮਰਜਾਦਾ ਹਿੰਦੂਆਂ*ਗਊਮਾਸ ਅਖਾਜੁ
ਮੁਸਲਮਾਣਾ ਸੂਅਰਹੁੰ ਸਉਗੰਦ ਵਿਆਜੁ
ਸਹੁਰਾ ਘਰ ਜਵਾਈਐ ਪਾਣੀ ਮਦਰਾਜੁ
ਸਹਾ ਨ ਖਾਈ ਚੂਹੜਾ ਮਾਇਆ ਮੁਹਤਾਜੁ
ਜਿਉ ਮਿਠੈ ਮਖੀ ਮਰੈ ਤਿਸੁ ਹੋਇ ਅਕਾਜੁ
ਤਿਉਂ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ ੧੨--੩੫

ਕਈ ਥਾਈਂ, ਕਬੀਰ ਜੀ ਦੀ ਖੱਡੀ ਦਾ ਕਪੜਾ ਲਗਦਾ ਹੈ। ਗਹੁ ਕੀਤਿਆਂ ਤਾਣਾ ਪੇਟਾ ਗੁਰੂ ਕੇ ਦਾਸ ਦਾ ਹੀ ਲਗਦਾ ਹੈ। ਗਉੜੀ ਕਬੀਰ ਜੀ:-

ਨਗਨ ਫਿਰਤ ਜੌ ਪਾਈਐ ਜੋਗੁ । ਬਨ ਕਾ ਮਿਰਗ ਮੁਕਤਿ ਸਭਹੋਗ
ਕਿਆ ਨਾਗੇ ਕਿਆ ਬਾਧੇ ਚਾਮ । ਜਬ ਨ ਚੀਨਸਿ ਆਤਮ ਰਾਮ
ਮੂਡ ਮੁੰਡਾਏ ਜੌ ਸਿਧ ਪਾਈ। ਮੁਕਤਿ ਭੇਡ ਨ ਗਈਆ ਕਾਈ
ਬਿੰਦੁ ਰਾਖਿ ਜੋ ਤਰੀਐ ਭਾਈ। ਸੁਸਰੇ ਕਿਉ ਨ ਪਰਮ ਗਤਿ ਪਾਈ

---

*ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾ

ਕਹਿਤ ਕਬੀਰ ਸੁਨਹੁ ਨਰ ਭਾਈ
ਰਾਮ ਨਾਮੁ ਬਿਨੁ ਕਿਨੁ ਗਤਿ ਪਾਈ।

ਭਾਈ ਸਾਹਿਬ:-

ਮਿਲੈ ਨਾ ਤੀਰਥ ਨ੍ਹਾਤਿਆਂ ਜਲ ਤਤਾ ਵਾਸੀ
ਵਾਲ ਵਧਾਇਐ ਪਾਈਐ ਬੜ ਜਟਾ ਪਲਾਸੀ
ਨੰਗੇ ਰਹਿਆ ਜੇ ਪਾਈਐ ਵਣਿ ਮਿਰਗ ਉਦਾਸੀ
ਭਸਮ ਲਾਇ ਜੇ ਪਾਈਐ ਖਰ ਖੇਹ ਨਿਵਾਸੀ
ਜੇ ਪਾਈਐ ਚੁਪ ਕੀਤਿਆ ਪਸੂਆ ਜੜ ਹਾਸੀ
ਵਿਣ ਗੁਰ ਮੁਕਤਿ ਨ ਹੋਵਈ ਗੁਰ ਮਿਲੈ ਖਲਾਸੀ। ਵਾਰ ੩੬-੧੪

ਏਸੇ ਵਾਰ ਵਿਚ ਉਪਰਲਾ ਭਾਵ ਨਵੇਂ ਤੇ ਨਿਆਰੇ ਦ੍ਰਿਸ਼ਟਾਂਤਾਂ ਨਾਲ ਆਇਆ ਹੈ। ਪਾਠਕ ਇੱਕੋ ਗਲ ਸਮਝਦਾ ਹੋਇਆ ਵੀ ਪੜ੍ਹੀ ਜਾਂਦਾ ਹੈ। ਇਕ ਸਾਹਿਤਕ ਰਸ ਆਉਂਦਾ ਹੈ ਤੇ ਆਪਣੇ ਗਿਆਨ ਦੇ ਸੋਮੇ, ਵਾਰਾਂ ਨੂੰ ਸਮਝਦਾ ਹੈ।

ਉਪਮਾ ਦ੍ਰਿਸ਼ਟਾਂਤ ਆਦਿ ਦੀ ਪ੍ਰੇਰਨਾ ਕਵੀ ਜੀ ਨੂੰ ਆਪਣੇ ਸੋਮਿਉਂ ਮਿਲਦੀ ਹੈ। ਚੰਦਨ ਦਾ ਹਰ ਸ਼ੈ ਨੂੰ ਮਹਿਕਾਣਾ, ਰਾਤ ਨੂੰ ਚਕਵੀ ਚਕਵੇ ਦਾ ਵਿਛੋੜਾ ਦੇਖਣਾ, ਸੂਰਜ ਦਾ ਕੰਵਲਾਂ ਨੂੰ ਖਿੜਾਣਾ, ਭੌਰਿਆਂ ਦਾ ਕੰਵਲਾਂ ਉੱਤੇ ਘੂਕਰ ਪਾਣਾ, ਕੋਇਲਾਂ ਦਾ ਅੰਬਾਂ ਤੋਂ ਸਦਕੇ ਜਾਣਾ, ਮੋਰਾਂ ਦਾ ਘਟਾ ਦੇਖ ਕੇ ਪੈਲਾਂ ਪਾਣਾ, ਮੱਛੀਆਂ ਦਾ ਪਾਣੀ ਬਿਨਾਂ ਲੁਛਣਾ, ਮ੍ਰਿਗ ਦਾ ਕਸਤੂਰੀ ਪਿੱਛੇ ਭਟਕਣਾ, ਹਰਨ ਦਾ ਬਾਝ ਪਾਣੀ ਮਾਰੂਥਲ ਵਿਚ ਤੜਫਣਾ, ਘੰਡੇਹੇੜੇ ਦੇ ਸ਼ਬਦ ਕਰਕੇ ਹਰ ਹੋਰਾਂ ਦਾ ਫਸਣਾ, ਤੀਰਥ ਤੇ ਬਗਲੇ ਦਾ ਰਹਿਣਾ ਤੇ ਵਾਦੀਓਂ ਬਾਜ਼ ਨਾ ਆਉਣਾ, ਦੀਵੇ ਉੱਤੇ ਪਤੰਗ ਦਾ ਜਾਨ ਹੂਲਣਾ, ਨਾਰ ਭਤਾਰ ਦਾ ਪਿਆਰ, ਚਕਵੀ ਸੂਰਜ ਦਾ ਹੇਤ, ਚੰਦ ਚਕੋਰ ਦੀ ਪ੍ਰੀਤੀ, ਉੱਲੂ ਨੂੰ ਸੂਰਜ ਦਾ ਨਾ ਸੁਝਣਾ, ਆਦਿ ਚੀਜ਼ਾਂ ਆਪਣੇ ਸੋਮਿਓਂ ਲੈ

ਲਈਆਂ ਹਨ। ਕੁਝ ਪਉੜੀਆਂ ਰਾਇ ਬਲਵੰਡ ਤਥਾ ਸਤੇ ਦੀ ਵਾਰ ਦਾ ਵਾਰਾ ਖਾਂਦੀਆਂ ਹਨ। ਚੱਵੀਵੀਂ ਵਾਰ ਪੂਰੀ ਗੁਰੂ ਜੱਸ ਦੀ ਵਾਰ ਹੈ। ਟਿੱਕੇ ਦੀ ਜਾਂ ਡੂਮਾਂ ਵਾਲੀ ਵਾਰ ਵੀ ਏਸੇ ਸਮੇਂ ਦੀ ਕਿਰਤ ਹੈ। ਭਾਈ ਸਾਹਿਬ ਦੀ ਵਾਰ ਦੂਣੀ ਕੁ ਹੈ। ਏਸ ਦੀ ਪਹਿਲੀ ਹੀ ਸਤਰ ਹੈ:–

ਨਾਰਾਇਣ ਨਿਜ ਰੂਪ ਧਰਿ ਨਾਥਾਂ ਨਾਥ ਸਨਾਥ ਕਰਾਯਾ
ਸਤਿ ਰੂਪ ਸਤਿ ਨਾਮੁ ਕਰਿ ਸਤਿ ਗੁਰ ਨਾਨਕ ਦੇਉ ਜਪਾਯਾ

ਏ ਤੇਂ ਬਿਆਨ ਦੇ ਹੋਏ ਅਗ ਕਹਿੰਦੇ ਹਨ ?

ਜਾਹਿਰ ਪੀਰ ਜਗਤ ਗੁਰ ਬਾਬਾ

ਹੇਠਲੀ ਕਲੀ ਵਿਚੋਂ ਡੂੰਘੀ ਅਰਥ ਧੁਨੀ ਨਿਕਲਦੀ ਹੈ।
ਗੰਗ ਬਨਾਰਸ ਹਿੰਦੂਆਂ ਮੁਸਲਮਾਣਾ ਮੱਕਾ ਕਾਬਾ
ਤੇ ਏਧਰ ਕੀ ਹੈ:–

ਘਰਿ ਘਰਿ ਬਾਬਾ ਗਾਵੀਐ ਵੱਜਨ ਤਾਲ ਮ੍ਰਿਦੰਗ ਰਬਾਬਾ

ਸਤਿਗੁਰੂ ਨਾਨਕ, ਗੁਰੂ ਅੰਗਦ ਜੀ ਨੂੰ ਗੁਰੂ ਥਾਪ ਰਹੇ ਹਨ।

ਅੰਗਹੁ ਅੰਗ ਉਪਾਇਓਨੁ ਗੰਗਹੁ ਜਾਣ ਤਰੰਗ ਉਠਾਯਾ

ਲਫਜ਼ੀ ਖੂਬੀ ਵੀ ਵਾਹਵਾ ਆਈ ਹੈ। ਅੰਗ ਤੋਂ ਅੰਗਦ ਜੀ ਦਾ ਇਸ਼ਾਰਾ ਕੀਤਾ ਹੈ। ਲਫਜ਼ੀ ਮਟਕ ਓਸ ਵੇਲੇ ਸੁਹਣੀ ਲਗਦੀ ਹੈ ਜਿਸ ਵਕਤ ਇਸ਼ਾਰੇ ਨਾਲ ਆਏ। ਕਵਿਤਾ ਵਿਚ ਮੱਠੇ ਮੱਠੇ ਇਸ਼ਾਰੇ ਚਲਦੇ ਰਹਿਣ ਤਾਂ ਹੁਨਰ ਬਣਾਉਟੀ ਨਹੀਂ ਲਗਦਾ।

ਬਾਬਾਣੇ ਘਰ ਚਾਨਣ ਲਹਿਣਾ

... ... ..

ਸ਼ਬਦੇ ਸ਼ਬਦ ਮਿਲਾਇਆ ਗੁਰਮੁਖਿ ਅਘੜ ਘੜਾਏ ਗਹਿਣਾ।

ਤੇ ਫੇਰ ਲਿਖਦੇ ਹਨ। "ਪੁੱਤ ਸਪੁੱਤ ਬਬਾਣੈ ਲਹਿਣਾ" ਅਠਵੀਂ ਪਉੜੀ ਵਿਚ ਕਲਮ ਦਾ ਜ਼ੋਰ ਬਹੁਤ ਹੋ ਗਿਆ ਹੈ। ਦਸਣਾ ਹੈ ਗੁਰੂ ਚੇਲਾ ਇਕ ਹਨ। ਏਸ ਉੱਤੇ ਸ਼ਾਇਰੀ ਭਿੰਨੀਆਂ ਦਲੀਲਾਂ ਹਨ:—

ਗੁਰ ਅੰਗਦ ਗੁਰ ਅੰਗ ਤੇ ਅੰਮ੍ਰਿਤ ਬ੍ਰਿਖ ਅੰਮ੍ਰਿਤ ਫਲ ਫਲਿਆ
ਜੋਤੀ ਜੋਤਿ ਜਗਾਇਅਨੁ ਦੀਵੇ ਤੇ ਇਉਂ ਦੀਵਾ ਬਲਿਆ
ਕੋਈ ਬੁਝਿ ਨ ਹੰਘਈ ਪਾਣੀ ਅੰਦਰ ਪਾਣੀ ਰਲਿਆ

... ... ... ...

ਸਚ ਸ਼ਬਦ ਗੁਰ ਸਉਪਿਆ ਸਚੁ ਟਕਸਾਲਹੁੰ ਸਿਕਾ ਚਲਿਆ

... ... ... ...

ਗੁਰ ਚੇਲਾ ਚੇਲਾ ਗੁਰੂ ਪੁਰਖਹੁੰ ਪੁਰਖ ਉਪਾਇ ਸਮਾਯਾ।

ਗੁਰ ਨਾਨਕ ਜੀ ਲਹਿਣਾ ਜੀ ਨੂੰ "ਪੁਰਖ ਕਹਿੰਦੇ ਸਨ ਤੇ ਏਥੇ ਇਹ ਪਦ ਨਗੀਨੇ ਵਾਂਗ ਜੜਿਆ ਹੈ। ਗਲ ਤਾਂ ਸਿੱਧੀ ਹੀ ਸੀ ਪਰ ਹੁਨਰ ਨਾਂ ਰਿਓੜੀ ਦੇ ਫੇਰ ਦਾ ਹੀ ਹੈ।

ਪੁਰਖ ਤੋਂ ਪੁਰਖ ਅਮਰ ਦਾਸ ਜੀ ਹੋਏ ਦਸਦੇ ਹਨ:—

ਸਚਾ ਅਮਰ ਅਮਰਿ ਵਰਤਾਯਾ।

ਗੁਰੂ ਤੇ ਚੇਲਾ ਇਕ ਹਨ:—

ਵਾਣਾ ਤਾਣਾ ਆਖੀਐ ਸੂਤੁ ਇਕੁ ਹੁਇ ਕੱਪੜ ਮੇਲਾ
ਦੁਧਹੁੰ ਦਹੀ ਵਖਾਣੀਐ ਦਹੀਅਹੁੰ ਮਖਣੋ ਕਾਜ ਸੁਹੇਲਾ
ਪੋਤਾ ਪਰਵਾਣੀਕ ਨਵੇਲਾ॥

ਪਿਉ ਦਾਦੇ ਜੇਵੇਹਿਆ ਪੜਦਾਦੇ ਪਰਵਾਣ ਪੜੋਤਾ
ਭਉਜਲ ਭਉ ਨ ਵਿਆਪਈ ਗੁਰ ਬੋਹਿਥੁ ਚੜ੍ਹ ਖਾਇ ਨ ਗੋਤਾ

ਇਕ ਸਤਰਾ ਰੂਪਕ ਵੇਖਣ ਵਾਲਾ ਹੈ.–

ਮੈਲਾ ਕਦੇ ਨ ਹੋਵਈ ਗੁਰਸਰਵਰ ਨਿਰਮਲ ਜਲ ਧੋਤਾ

ਇਕ ਸਤਰ ਵਿਚ ਸ੍ਰੀ ਗੁਰੂ ਅਰਜਨ ਜੀ ਦਾ ਸਾਰਾ ਕੰਮ ਕਾਜ ਦਸਦੇ ਹਨ।

ਗੁਰਬਾਣੀ ਭੰਡਾਰ ਭਰ ਕੀਰਤਨ ਕਥਾ ਰਹੈ ਰੰਗ ਰੱਤਾ।

ਡੂਮਾਂ ਦੀ ਵਾਰ ਦੀ ਤੀਜੀ ਤੁਕ ਹੈ:

ਨਾਨਕਿ ਰਾਜੁ ਚਲਾਇਆ ਸਚੁ ਕੋਟ ਸਤਾਣੀ ਨੀਵ ਦੈ
ਲਹਿਣੇ ਧਰਿਓਨ ਛਤੁ ਸਿਰ ਕਰਿ ਸਿਫਤੀ ਅੰਮ੍ਰਿਤ ਪੀਵਦੈ

... ... ...

ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ
ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ
ਪੁਤ੍ਰੀ ਕਉਲ ਨ ਪਾਲਿਓ........

ਘਰੋਗੀ ਇਸ਼ਾਰਾ ਦੇ ਗਏ ਹਨ ਤੇ ਜਸ ਨਾਲ ਅਸਲੀਅਤ ਰਲੀ ਹੈ।

ਦਿਲ ਖੋਟੈ ਆਕੀ ਫਿਰਨਿ ਬੰਨਿ ਭਾਰੁ ਉਚਾਇ ਨ ਛਟੀਐ
ਗੁਰ ਅੰਗਦ ਦੀ ਦੋਹੀ ਫਿਰੀ......
ਨਾਨਕਿ ਕਾਇਆ ਪਲਟ ਕਰ ਮਲਿ ਤਖਤ ਬੈਠਾ ਸੈ ਡਾਲੀ।
ਦਰ ਸੇਵੇ ਉਮਤਿ ਖੜੀ......
ਲੰਗਰ 'ਦੌਲਤਿ ਵੰਡੀਐ ਰਸ ਅੰਮ੍ਰਿਤ ਖੀਰ ਘਿਆਲ

ਪਉੜੀ ਤੀਜੀ ਸਾਰੀ ਜ਼ੋਰਦਾਰ ਹੈ। ਵਾਰ ਦੇ ਪਰਸੰਗ ਵਿਚ ਆ ਚੁੱਕੀ ਹੈ।

ਹੋਰਿਓ ਗੰਗ ਵਹਾਈਐ ਦੁਨਿਆਈ ਆਖੈ ਕਿਕਿਓਨ
ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨ।

ਫੇਰਿ ਵਸਾਇਆ ਫੇਰੁਆਣਿ ਸਤਿਗੁਰ ਖਾਡੂਰ
ਇਹ ਸਾਰੀ ਪਉੜੀ ਵਾਟ ਵਿਚ ਇਕ ਨੰਬਰ ਦੀ ਹੈ।

ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ
ਪਿਯੂ ਦਾਦੇ ਜਿਵੇਹਿਆ ਪੋਤਾ ਪਰਵਾਣੁ
ਘੋੜਾ ਕੀਤੋ ਸਹਿਜ ਦਾ ਜਤ ਕੀਓ ਪਲਾਣੁ
ਧਣਖ ਚੜ੍ਹਾਓ ਸਹਿਜ ਦਾ ਜਸ ਹੰਦਾ ਬਾਣ

ਏਸ ਵਾਰ ਦੀਆਂ ਅਜ ਕਲ ਇਹ ਤੁਕਾਂ ਬੜੀਆਂ ਮਸ਼ਹੂਰ ਹਨ ਤੇ ਗੁਰੂ ਗ੍ਰੰਥ ਜੀ ਦਾ ਪ੍ਰਕਾਸ਼ ਕਰਨ ਵੇਲੇ ਸਭ ਪੜ੍ਹਦੇ ਹਨ:–

ਹੋਵੈ ਸਿਫਤ ਖਸਮ ਦੀ ਨੂਰ ਅਰਸਹੁ ਕੁਰਸਹੁ ਝਟੀਐ
ਤੁਧ ਡਿਠੇ ਸਚੇ ਪਾਤਸ਼ਾਹ ਮਲ ਜਨਮ ਜਨਮ ਦੀ ਕਟੀਐ

ਤਿੰਨੇ ਉਸਤਤਕਾਰ ਗੁਰੂਆਂ ਨੂੰ ਇਕ ਰੂਪ ਦਿਖਾਂਦੇ ਹਨ। ਈ ਸਾਹਿਬ ਪਾਸ ਕੋਈ ਅੱਖੜ ਖਲੋਤਾ ਹੈ ਤੇ ਉਹ ਕਹਿੰਦਾ ਹੈ: ਕਦੀ ਪੰਜ ਜਾਂ ਛੇ ਜਣੇ ਵੀ ਇਕ ਰੂਪ ਹੋਏ ਹਨ? ਗੁਰਾਂ ਦੇ ਦਾਸ ਨੂੰ ਚਿੱਪ ਚੜ੍ਹਦੀ ਹੈ ਤੇ ਠਟ੍ਹਮੇ ਨਾਲ ਸਮਝਾਣਾ ਚਾਹੁੰਦੇ ਹਨ। ਰਾਇ ਹੋਰੀ ਕਹਿੰਦੇ ਹਨ:

ਜੋਤ ਉਹਾ ਜੁਗਤ ਸਾਇ ਸਹਿ ਕਾਇਆ ਫੇਰ ਪਲਟੀਐ।

ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨ।

ਇਸ਼ਾਰੇ ਹਨ ਸੁਝਾ ਜਿਹੇ ਹਨ। ਇਹ ਸੁਣਾ ਰਹੇ ਹਨ

ਗੁਰੂ ਅਰਜਨ ਜੀ ਨੂੰ। ਭਾਈ ਸਾਹਿਬ ਸਮਝਾ ਰਹੇ ਹਨ ਮੀਣਿਆਂ ਮਸੰਦਾਂ ਨੂੰ। ਉਹ ਵਾਰ ਏਸੇ ਕਾਰਨ ਵੱਡੀ ਹੋ ਗਈ ਹੈ। ਘੜੀ ਮੁੜੀ, ਜੋ ਸੰਗਤਾਂ ਨੂੰ ਇਉਂ ਨਾ ਦੱਸਿਆ ਜਾਂਦਾ ਤਾਂ ਹਰ ਗੁਰੂ ਦੇ ਵੇਲੇ ਬਾਈ ਕੀ ਸੈਂਕੜੇ ਮੰਜੇ ਡਠ ਜਾਣੇ ਸਨ। ਰਾਇ ਹੋਰਾਂ ਦਾ ਮਣਸ਼ਾ ਜ਼ਿਆਦਾ ਗੁਰੂ ਕੀਰਤੀ ਦਾ ਹੈ। ਭਾਈ ਸਾਹਿਬ ਦਾ ਇਰਾਦਾ ਲੋਕਾਂ ਨੂੰ ਗਿਆਨ ਦੇਣ ਦਾ ਹੈ। ਟੀਚਿਉਂ ਕੋਈ ਨਹੀਂ ਉਖੜਿਆ। ਗੁਰੂਆਂ ਨੂੰ ਇਕ ਜੋਤ ਆਪਣੇ ਸਮੇਂ ਤੇ ਸਟੇਤਿਆਂ ਮੁਤਾਬਕ ਦੋਵੇਂ ਕੀ ਤਿੰਨੇ ਠੀਕ ਤਰ੍ਹਾਂ ਨਾਲ ਬਿਆਨ ਗਏ ਹਨ।

ਰਾਇ ਹੋਰੀ, ਖੀਰ ਘਿਆਲੀ, ਪੁਤ੍ਰੀ ਕੌਲ, ਦਿਲ ਖੋਟੈ ਆਕੀ ਆਦਿ ਨਾਲ ਘਰੋਗੀ ਟੰਗਤ ਆਪਣੀ ਵਾਰ ਮੁਤਾਬਕ ਕਾਫੀ ਦੇ ਗਏ ਹਨ। ਭਾਈ ਸਾਹਿਬ ਵਾਰ ਦੇ ਵਿਸਥਾਰ ਅਨੁਸਾਰ ਨਹੀਂ ਦੇਂਦੇ। ਇਸ਼ਾਰੇ ਹਨ ਜਿਸ ਤਰ੍ਹਾਂ ਉਪਰ ਵੀ ਨੋਟ ਕੀਤੇ ਹਨ। ਭਾਈ ਜੀ, ਗੁਰੂ ਦੀ ਬਿਅੰਤਤਾ ਮਹਾਨਤਾ ਦਿਖਾਣ ਵਲ ਬਹੁਤ ਜ਼ੋਰ ਲਾ ਰਹੇ ਹਨ। ਸਿਰਫ ਏਸੇ ਲਈ ਕਿ ਸੰਗਤਾਂ ਸਮਝਦੀਆਂ ਜਾਣ। ਬਲਵੰਡ ਹੋਰਾ ਨੂੰ ਏਸ ਗਲ ਦੀ ਲੋੜ ਨਹੀਂ। ਓਹਨਾਂ ਉਸਤਤ ਕਰਨੀ ਸੀ ਜੋ ਦਖਿਆ ਓਹੋ ਬਿਆਨ ਕਰ ਦਿੱਤਾ। ਬੇਅੰਤਤਾ ਦਿਖਾਣ ਲਈ ਇਲਮੀ ਸੂਝ ਸਮਝ ਦੀ ਵਧੇਰੇ ਲੋੜ ਹੋਂਦੀ ਹੈ। ਸੋ ਇਹ ਗਲ ਗੁਰਦਾਸ ਜੀ ਦੇ ਵਾਸਤੇ ਹੀ ਖਬਰੇ ਡੂੰਮ ਨੇ ਜਾਣ ਕੇ ਛਡ ਦਿੱਤੀ। ਇਹਦਾ ਇਹ ਮਤਲਬ ਨਹੀਂ ਕਿ ਡੂੰਮ ਅਨਪੜ੍ਹ ਸਨ। ਗੁਰੂ ਦੇ ਦਰਬਾਰ ਰਹਿਣ ਵਾਲੇ ਕੀਰਤਨ ਕਰਨ ਵਾਲੇ, ਬਾਣੀ ਨੂੰ ਬਾਕਾਇਦਾ ਪੜ੍ਹ ਸਮਝ ਚੁੱਕੇ ਹੋਏ ਸਨ। ਜੋ ਉਹਨਾਂ ਪੜ੍ਹਿਆ ਹੋਇਆ ਸੀ ਅਜ ਗੁਰ ਦੇਵ ਨੇ ਓਹੋ ਲਿਖਾ ਲਿਆ। ਇਹੀ ਗਲਾਂ ਅਜਿਹੀ ਬੋਲੀ ਵਿਚ ਪੜ੍ਹੀਆਂ ਸੁਣੀਆਂ ਹੋਈਆਂ ਸਨ। ਰਵਾਂ ਰਵੀ ਪਉੜੀਆਂ ਵਿਚ ਆਖੀਆਂ ਗਈਆਂ।

ਉਹ ਅਨਪੜ੍ਹ ਕਿਸਤਰ੍ਹਾਂ ਹੋ ਸਕਦੇ ਸਨ ਤੇ ਅਨਪੜ੍ਹ ਤੋਂ

ਗੁਰਦੇਵ ਜਿਹੇ ਮਹਾਂ ਵਿਦਵਾਨ ਨੇ ਲਿਖਵਾਣਾ ਕੀ ਸੀ। ਆਪਣੀ
ਬੋਲੀ ਨੂੰ ਸਮਝ ਕੇ ਪੜ੍ਹਿਆ ਹੋਇਆ ਦੂਸਰੀ ਬੋਲੀ ਦੇ ਬਹੁਤੇ ਪੜ੍ਹੇ
ਤੋਂ ਘਟ ਨਹੀਂ ਹੋਂਦਾ। ਪਰ ਇਹਦਾ ਇਹ ਭਾਵ ਨਹੀਂ ਕਿ ਹਰ
ਪੰਜਾਬੀ, ਭਾਈ ਗੁਰਦਾਸ, ਵਾਰਸ, ਅਹਿਮਦ ਯਾਰ, ਹਾਸ਼ਮ ਜਾਂ
ਚਾਤ੍ਰਿਕ ਜਿਹੀ ਪੰਜਾਬੀ ਲਿਖ ਸਕਦਾ ਹੈ। ਬੋਲੀ ਤਾਂ ਜਮ ਦਰੁ ਵੀ
ਪੜ੍ਹਿਆਂ ਲਿਖਿਆਂ ਆਉਂਦੀ ਹੈ। ਡੂੰਮ ਵੀ ਉਸਤਾਦ ਸਨ। "ਜੋਤਿ
ਉਹਾ ਜੁਗਤ ਸਾਇ," ਜੁਗਤਿ ਵਿਚ ਬੋਲੀ ਕਿੰਨੀ ਸਮਾਈ ਹੈ। 'ਸਾਇ'
ਨੇ ਬਹੁਤੇ ਅਖਰਾਂ ਦਾ ਕੰਮ ਦਿੱਤਾ ਹੈ। 'ਸਿਲ ਜੋਗ ਅਲੂਣੀ'
ਤਰਕੀਬ ਵੀ ਕਿਸੇ ਜ਼ਬਾਨ ਦੀ ਮਾਂਗਵੀ ਨਹੀ ਲਈ।
ਸਜਾਈ ਵੀ ਉਸਤਾਦਾਂ ਵਾਕਰ ਹੈ। ਸਿਲ ਅਲੂਣੀ ਤੇ ਸਿਲ ਜੋਗ
ਅਲੂਣੀ ਚੰਗਾ ਬਣਾਇਆ ਤੇ ਏਥੇ ਜੋਗ ਨੇ ਢੇਰ ਅਰਥ ਭਰੇ ਹਨ।
ਗੁਰੂ ਸਾਹਿਬਾਨ ਦੇ ਜੀਵਨ ਵਿਚ ਜੋਗ ਲਫ਼ਜ਼ ਅਧਿਆਤਮਿਕ
ਚੁਗਿਰਦਾ ਪੈਦਾ ਕਰ ਰਿਹਾ ਹੈ। ਜੋਗੁ ਦੀ ਤਾਰੀਫ ਵਖਰੀ ਹੈ, ਸਤਿਗੁਰੂ
ਦੀ ਆਗਿਆ ਦਾ ਪਾਲਣ ਕਰਨਾ ਜੋਗ ਹੈ। ਅਗੇ ਜਾ ਕੇ "ਪੁਤ੍ਰੀ ਕਉਲ
ਨਾ ਪਾਲਿਆ" ਕਹਿਣਾ ਹੈ ਤੇ ਏਥੇ ਪਹਿਲਾਂ ਹੀ ਹੁਕਮ ਮੰਨਣਾ
ਜੋਗ ਦਸਿਆ ਹੈ। ਪਿਉ ਦੀ ਗਲ ਨਾ ਮੰਨੀ "ਹੋਇਆ ਕੀ" ਕਹਿ ਕੇ
ਗਲ ਮੁਕਾਈ ਜਾਂਦੀ ਹੈ। ਸੋ ਇਹ ਗਲ ਜਾਣਦੇ ਹੋਏ ਬਲਵੰਡ ਜੀ
ਪਹਿਲਾਂ ਮੂੰਹ ਬੰਦ ਕਰਦੇ ਹਨ। "ਕਉਲ ਪਾਲਣਾ" ਵੀ ਠਾਠ ਵਾਲੀ
ਬੋਲੀ ਹੈ ਤੇ 'ਬਹੁਤੀ ਛਾਉ ਪ੍ਰਤਾਲੀ" ਵੀ ਸੰਕੋਚੀ ਸ਼ੈ ਹੈ। ਇਸ ਪਉੜੀ
ਦੇ ਕਾਫੀਏ ਵੀ ਖੂਬ ਹਨ ਤੇ ਪਰਾਲੀ, ਪੜਤਾਲੀ, ਘਿਆਲੀ ਔਖੇ ਹੋਂਦੇ
ਹੋਏ, ਬਿਨਾਂ ਖਿਚਧੂਹ ਦੇ, ਨਿਭਾਏ ਹਨ। ਬਲਵੰਡ ਜੀ ਦੀ ਇਹ ਪਉੜੀ
ਲਹਿ ਲਹਿ ਕਰਦੀ ਡਾਲੀ ਹੈ ਜਿਸ ਨੂੰ ਬੋਲੀ ਤੇ ਗੁਰੂ ਜਸ ਦੇ
ਫੁਲ ਲੱਗੇ ਹੋਏ ਹਨ ਤੇ ਗਹਿਮਾ ਗਹਿਮ ਹੈ। ਉਵਟੀਐ, ਥਟੀਐ
ਪਲਟੀਐ ਆਦਿ ਕੁਝ ਔਖੇ ਤੇ ਕੁਝ ਮਤਲਬ ਦੇਣ ਦੇ ਹਿਸਾਬ
ਨਾਲ ਵੀ ਔਖੇ ਜਾਪਦੇ ਹਨ, ਪਰ ਓਸ ਵੇਲੇ ਦੇ ਲਿਹਾਜ਼ ਨਾਲ

ਸ਼ਾਇਦ ਠੀਕ ਹੋਣ, ਪਰ ਰਿਕਿਓਨ ਆਦਿ ਕਾਫੀਏ ਖਿਚ ਧੂਹ ਵਾਲੇ ਹਨ। ਤੇ ਇਹ ਗਲ ਭਾਈ ਸਾਹਿਬ ਦੀ ਹਰ ਰਚਨਾ ਵਿਚ ਵੀ ਹੋਂਦੀ ਹੈ ਜਿਸਤਰ੍ਹਾਂ ਛੱਵੀਵੀਂ ਵਾਰ ਵਿਚ ਅਲੋਗੀ, ਮਾਣਕ ਚੋਗੀ, ਸਸੱਤ, ਸਣਖੱਤਾ ਆਦਿ ਕਾਫੀਏ ਡੂੰਮਾਂ ਵਰਗੇ ਹਨ। ਦੂਰ ਨੂਰ ਵਾਲਾ ਕਾਫੀਆ ਟਿੱਕੇ ਦੀ ਵਾਰ ਵਿਚ ਨਿਭਿਆ ਹੈ। ਓਥੇ ਵੀ ਠਰੂਰ ਵਾਲਾ ਪੁਰਾਣਾ ਤੇ ਬੇਜਿੰਦ ਰੰਗ ਹੈ ਸਹ, ਪਰ ਪਉੜੀ ਹਰ ਲਿਹਾਜ਼ ਨਾਲ ਨਿਤਰੀ ਹੋਈ ਹੈ। "ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰ" ਆਦਿ ਤੁਕਾਂ ਸੁਹਣੀਆਂ ਮੂੰਹ ਚੜ੍ਹਨ ਵਾਲੀਆਂ ਹਨ। ਇਹਦੇ ਨਾਲ ਕੁਝ ਕਲੀਆਂ ਹੇਠਲੀ ਪਉੜੀ ਦੀਆਂ ਤੇ ਕਾਫੀਏ ਪਲਾਣੁ, ਬਾਣ, ਭਾਣ ਆਦਿ ਖੂਬ ਨਿਭੇ ਹਨ। ਭਾਈ ਸਾਹਿਬ ਦੀ ਵਾਰ ਦੀਆ ਤੁਕਾਂ ਵਾਂਗ ਮੂੰਹ ਚੜ੍ਹਣ ਵਾਲੀਆਂ ਤੇ ਚੜ੍ਹੀਆਂ ਹੋਈਆਂ ਹਨ। ਨਮੂਨੇ ਆ ਚੁੱਕੇ ਹਨ। ਸੱਤੇ ਦੀ ਪਉੜੀ ਬਲਵੰਡ ਕੋਲੋਂ ਵਧੀ ਹੋਈ ਹੈ। ਭਾਈ ਸਾਹਿਬ ਦਾ ਵੀ ਡਟ ਕੇ ਮੁਕਾਬਲਾ ਕਰਦੀ ਹੈ। ਕਿਤੇ ਕਿਤੇ ਢਾਡੀਆਂ ਦੀ ਆਦਤ ਅਨੁਸਾਰ ਤੁਕ ਵਿਚ ਦੁਮਾਤਰਾ ਅਖਰ ਵਧਾਂਦੇ ਹਨ.-

ਚਾਰੇ ਕੁੰਡਾ ਸੁਝੀਓਸੁ ਮਨ ਮਹਿ ਸ਼ਬਦ ਪਰਵਾਣ

ਮਨ ਜਾਂ ਮਹਿ ਤਾਂ ਉਕਾ ਹੀ ਵਾਧੂ ਹੈ।

ਭਾਈ ਸਾਹਿਬ ਪਿਯੂ ਦਾਦੇ ਵਾਲੇ ਮਜ਼ਮੂਨ ਨੂੰ ਖੂਬ ਨਿਭਾਂਦੇ ਹਨ। ਸੱਤੇ ਬਲਵੰਡ ਦੀ ਵਾਰ ਦੇ ਨਿੱਕੇ ਨਿੱਕੇ ਟੋਟੇ ਗੁਰਦਾਸ ਜੀ ਦੀ ਪਹਿਲੀ ਵਾਰ ਦੀਆਂ ਦੋ ਚਾਰ ਪਉੜੀਆਂ ਨਾਲ ਬਹੁਤਾ ਮੇਲ ਖਾਂਦੇ ਹਨ। ਨਮੂਨੇ ਮਾਤਰ ਪਉੜੀ ੩੯ ਦੇ ਹੇਠਲੇ ਟੁਕੜੇ ਲੈਂਦਾ ਹਾਂ :

ਉਲਟੀ ਗੰਗ ਵਹਾਈਓਨ ਗੁਰ ਅੰਗਦ ਸਿਰ ਉਪਰ ਧਾਰਾ

ਪਹਿਲਾ ਅਧ ਮਿਲਦਾ ਹੈ ਪਰ ਅਗਲਾ ਤਾਂ ਭੂੰਮਾਂ ਨੂੰ
ਲਾਗੇ ਨਹੀਂ ਛੋਹਣ ਦੇਂਦਾ।

ਪੁਤ੍ਰੀ ਕੌਲ ਨ ਪਾਲਿਆ ਮਨ ਖੋਟੇ ਆਕੀ ਨਸਿਆਰਾ
ਪਉੜੀ ੪੬ ਸੋ ਟਿਕਾ ਸੋ ਛਤੁ ਸਿਰ.....
...ਬੈਠ ਖਡੂਰੈ ਜੋਤਿ ਜਗਾਈ

ਫੇਰ ਵਸਾਇਆ ਗੋਦਵਾਲ...ਏਥੇ ਇਕਾਈ, ਆਈ, ਦਾ
ਕਾਫੀਆ ਕਮਜ਼ੋਰ ਹੈ ਤੇ ਗੱਲਾਂ ਵੀ ਉਹਨਾਂ ਤੋਂ ਵਧੀਆਂ ਨਹੀਂ।

ਫੇਰ ਵਸਾਇਆ ਫੇਰੁਆਣ ਸਤਿਗੁਰ ਖਾਡੂਰ

ਤੇ ਫੇਰ ਵਸਾਯਾ ਗੋਂਦਵਾਲ ਵਿਚ ਖੜਾ ਫਰਕ ਹੈ।

ਸੋ ਟਿੱਕਾ ਸੋ ਬੈਹਣਾ...ਵਿਚ ਸੁਵਾਦ ਹੈ। ਬਹਿਣਾ ਤਖਤ ਦਾ
ਅਰਥ ਦੇਂਦਾ ਹੈ। ਸੋ ਟਿਕਾ ਸੋ ਛਤ੍ਰ ਸਿਰ ਹਲਕਾ ਹੀ ਹੈ।

ਏਸੇ ਵਾਰ ਦੀ ਪਉੜੀ ਸਣਤਾਲੀ ਵਿਚ ਜਿਹੜੀ ਗਲ
ਭਾਈ ਸਾਹਿਬ ਲਿਖ ਗਏ ਹਨ ਉਹ ਆਪਣੀ ਸਾਰੀ ਵਾਰ ਵਿਚ
ਵੀ ਨਹੀਂ ਲਿਖੀ ਤੇ ਸੱਤੇ ਬਲਵੰਡ ਨੇ ਤਾਂ ਕੀ ਲਿਖਣੀ ਸੀ। "ਦਿੱਤੋ
ਪੂਰਬ ਦੇਵਣਾ ਜਿਸਦੀ ਵਸਤ ਤਿਸੈ ਘਰਿ ਆਵੈ।"

‡ਬਚਿਤ੍ਰ ਨਾਟਕ ਦੀ ਕਥਾ ਦੇ ਟੀਕੇ ਦਾ ਮੂਲ ਦੇ ਦਿੱਤਾ
ਹੈ। ਪਉੜੀ ਅਠਤਾਲਵੀਂ ਹੈ।

ਅਰਜਨ ਕਾਇਆ ਪਲਟ ਕੈ ਮੂਰਤਿ ਹਰਿਗੋਬਿੰਦ ਸਵਾਰੀ।

..."ਸਹਿ ਕਾਇਆ ਫੇਰਿ ਪਲਟੀਐ" ਨਾਲੋਂ ਕਿੰਨੀ ਅੱਗੇ ਹੈ
ਏਥੇ ਕਹਿਣ ਦੀ ਸਫਾਈ ਹੈ।

---

‡ਅਧਿਆਇ, ੪, ੫

ਉਲਟਾ ਖੇਲ ਖਸੰਮ ਦਾ ਉਲਟੀ ਗੰਗਾ ਸਮੁੰਦ ਸਮਾਵੈ

ਭਾਈ ਸਾਹਿਬ ਇਹਨਾਂ ਪਉੜੀਆਂ ਵਿਚ ਜਿੱਥੇ ਵੀ ਉਲਟੀ ਗੰਗਾ ਵਗਾਉਂਦੇ ਹਨ, ਓਥੇ ਹੀ ਭੂੰਮਾਂ ਤੋਂ ਵਧੇਤੇ ਸੁਹਣੀ ਤਰ੍ਹਾਂ ਕਹਿਣੀ ਦੀ ਬੇੜੀ ਪਾਰ ਲਾ ਦੇਂਦੇ ਹਨ।

ਭਾਈ ਸਾਹਿਬ ਜੀ ਗੁਰਬਾਣੀ ਵਿਆਕਰਣ ਨਾਲ ਚਲਦੇ ਹਨ। ਸਿਹਾਰੀ ਔਂਕੜ ਦੇ ਕੇ ਕਾਫੀ ਕੰਮ ਸਾਰਦੇ ਹਨ। ਇਹੋ ਗਲ ਇਹਨਾਂ ਨੂੰ ਆਪਣੇ ਵੇਲੇ ਦੇ ਠੇਠ ਪੰਜਾਬੀ ਲਿਖਣ ਵਾਲੇ ਕਵੀ ਸ਼ਾਹ ਹੁਸੈਨ ਤੋਂ ਅੱਡਰਾ ਕਰਦੀ ਹੈ। ਹਰ ਵਾਰ ਦਾ ਮੁੱਢ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਾਂਗ ੧ ਓ ਸਤਿਗੁਰ ਪ੍ਰਸਾਦਿ ਤੋਂ ਬੰਨ੍ਹਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਵਾਂਗ ਆਪਣੇ ਆਸ਼ੇ ਸਾਫ ਕਰਨ ਲਈ ਪੁਰਾਨਾ ਵਿਚੋਂ ਦ੍ਰਿਸ਼ਟਾਂਤ ਦੇਂਦੇ ਹਨ। ਭਾਈ ਸਾਹਿਬ ਵੀ ਗੁਰੂ ਗ੍ਰੰਥ ਸਾਹਿਬ ਦੀ ਤਰ੍ਹਾਂ ਹਦੀਸਾਂ ਜਾਂ ਮੁਸਲਮਾਨੀ ਸਾਖੀਆਂ ਦੀ ਮਿਸਾਲ ਨਹੀ ਦੇਂਦੇ ਹਾਲਾਂਕਿ ਈਸਾਈ ਮੂਸਾਈ ਪਦ ਵਰਤੇ ਹਨ। ਭਾਈ ਸਾਹਿਬ ਨੇ ਆਪਣੇ ਸੋਮੇਂ ਵਾਂਗ ਜਜ਼ਬਾ ਬਹੁਤਾ ਨਹੀਂ ਦਿਖਾਇਆ। ਦ੍ਰਿਸ਼ਟਾਂਤ ਆਦਿ ਦੇ ਕੇ ਬੁੱਧੀ ਦਾ ਚਮਤਕਾਰ ਬਹੁਤਾ ਦਰਸਾਇਆ ਹੈ। ਭਾਈ ਸਾਹਿਬ ਨੇ ਪਦ ਨਹੀਂ ਲਿਖੇ, ਏਸ ਲਈ ਆਪਣੀ ਬਾਣੀ ਨੂੰ ਮੁਖ ਬਾਣੀ ਦੀ ਤਰ੍ਹਾਂ ਰਾਗਾਂ ਦੀ ਤਰਤੀਬ ਨਹੀਂ ਦਿੱਤੀ।

ਮਹਾਂ ਕਵੀ ਦੇ ਸੋਮੇ ਵਿਚ ਨਿਡਰਤਾ ਬਹੁਤ ਹੈ, ਮਸਾਲ ਵਜੋਂ:—

"ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ" ਆਪ ਵਾਹਿਗੁਰੂ ਨੂੰ ਕਹਿਣ ਦਾ ਮੌਕਾ ਤਾਂ ਨਾ ਪੈਦਾ ਕਰਦੇ ਪਰ ਜਹਾਂਗੀਰ ਨੂੰ ਸਾਹਿਬ ਅਰਜਨ ਦੇਵ ਜੀ ਦੇ ਭਾਣੇ ਬਾਬਤ ਕੁਝ ਕਹਿਣਾ ਚਾਹੀਦਾ ਸੀ। ਜੇ ਏਨੀ ਹੀ ਰਚਨਾ ਮੰਨੀ ਜਾਵੇ ਤਾਂ ਇਹ ਨੁਕਤਾ ਵਿਚਾਰਨ ਜੋਗ ਹੈ।

ਆਪਣੇ ਸੋਮੇ ਵਾਂਗ ਵੇਲੇ ਦੀ ਹਾਲਤ ਹਰ ਰਸਮ ਰਵਾਜ ਆਦਿ ਉੱਤੇ ਪੂਰਾ ਚਾਨਣਾ ਪਾਂਦੇ ਹਨ। ਇਹ ਦੋਵੇਂ ਮਹਾਨ ਰਚਨਾਵਾਂ ਓਸ ਵੇਲੇ ਦੀ ਹਰ ਤਰ੍ਹਾਂ ਦੀ ਹਾਲਤ ਨੂੰ ਆਪਣੇ ਲਫਜ਼ਾਂ ਵਿਚ ਸੰਭਾਲੀ ਬੈਠੀਆਂ ਹਨ।

ਮਹਾਂ ਕਵੀ ਦਾ ਗੁਰ ਬਾਣੀ ਇਸ਼ਟ ਸੀ, ਏਸ ਕਰ ਕੇ ਤੁਕਾਂ ਲਈਆਂ ਹਨ। ਸੰਸਕ੍ਰਿਤ ਦੇ ਨੀਤੀ ਦੇ ਸ਼ਲੋਕਾਂ ਦੇ ਦ੍ਰਿਸ਼ਟਾਂਤ ਫਲਦਾਰ ਰੁੱਖ ਦਾ ਝੁਕਣਾ ਆਦਿ ਆਏ ਹਨ। ਇਹ ਆਪਣੀ ਵਰਾਸਤ ਸੀ। ਨੀਤੀ ਦਾ ਤਤ ਸੁਝਾਉਣ ਲਈ ਇਹ ਦਿਸਦੀਆਂ ਵਸਤਾਂ ਅਖੋਂ ਉਹਲੇ ਨਹੀਂ ਹੋ ਸਕਦੀਆਂ ਸਨ। ਇਹਨਾਂ ਦੇ ਛੰਦ ਦੇ ਵਹਾ ਤੇ ਕਹਿਣੀ ਨੇ ਸੰਸਕ੍ਰਿਤ ਤਾਂ ਛੱਡੀ ਗੁਰਬਾਣੀ ਤੋਂ ਵਖਰਾ ਕਰ ਦਿਖਾਇਆ ਹੈ।

ਬ੍ਰਿਜ ਭਾਸ਼ਾ ਦੇ ਕਵੀ ਹਨ, ਪਰ ਕਬਿਤਾਂ ਵਿਚ ਵੀ ਤੇ ਖਾਸ ਕਰਕੇ ਵਾਰਾਂ ਵਿਚ ਓਸ ਵੇਲੇ ਦੇ ਆਮ ਕਵੀਆਂ ਦਾ ਰੰਗ ਨਹੀਂ ਆਇਆ।

ਸੰਸਕ੍ਰਿਤ ਦੇ ਅਸੂਲਾਂ ਤੋਂ ਲਾਭ ਜ਼ਰੂਰ ਉਠਾਇਆ ਹੈ। ਸੰਸਕ੍ਰਿਤ ਵਿਚ ਇਕ ਤੰਤਰ ਹੋਂਦਾ ਹੈ। ਉਹ ਲੇਖ ਜਿਸ ਵਿਚ ਆਪਣੇ ਮਜ਼ਮੂਨ ਦੇ ਸਾਰਿਆਂ ਪੱਖਾਂ ਉੱਤੇ ਭਰਵੀਂ ਰੋਸ਼ਨੀ ਪਾਈ ਜਾਂਦੀ ਹੈ। ਤੰਤਰ ਢੰਗ ਇਹਨਾਂ ਦੇ ਬਿਆਨ ਵਿਚ ਕਾਫੀ ਹੈ। ਜਿਸਨੂੰ ਇਹ ਕਿਸੇ ਚੀਜ਼ ਦਾ ਰੂਪਕ ਬੰਨ੍ਹ ਕੇ ਦਿਖਾਂਦੇ ਤਾਂ ਕ੍ਰਮ ਜਾਂ ਦ੍ਰਿਸ਼ਟਾਂਤ ਆਦਿ ਅਲੰਕਾਰ ਨਾਲ ਨਿਭਾ ਦੇਂਦੇ ਹਨ। ਕਈ ਗਲਾਂ ਸਭ ਪਾਸਿਓਂ ਪੂਰੀਆਂ ਕਰਕੇ ਸੰਗੋੜ ਕੇ ਲਿਖਣੀਆਂ ਵੀ ਤੰਤਰ ਸਟਾਈਲ ਹੈ। ਇਹਦਾ ਵੀ ਅਸਰ ਕਾਫੀ ਹੈ।

ਨਯਾਏ ਦੇ ਵੱਡੇ ਪੰਡਿਤ ਹਨ। ਆਪਣੀ ਰਚਨਾ ਵਿਚ ਤਰਕ ਦਲੀਲ ਤੋਂ ਕੰਮ ਸਾਰ ਲੈਂਦੇ ਹਨ। ਗੂੜ੍ਹੇ ਸਿਆਣੇ ਸਨ। ਸੰਸਕ੍ਰਿਤ ਸਾਹਿਤ ਜਾਂ ਵਿਗਿਆਨ ਆਦ ਤੋਂ ਫਾਇਦਾ ਉਠਾਣਾ ਹੀ ਸੀ।

ਕਈ ਥਾਂਈਂ ਕਹਾਣੀ ਜਾਂ ਹਕਾਇਤ ਬਣਾ ਕੇ ਉਪਦੇਸ਼ ਦੇਂਦੇ

ਹਨ । ਪੰਚ ਤੰਤਰ ਦੀਆਂ ਕਹਾਣੀਆਂ ਵੀ ਸਾਹਮਣੇ ਹੋਂਦੀਆਂ ਹਨ :

"ਨੀਲਾਰੀ ਦੇ ਮਟ ਵਿਚ ਪੈ ਗਿੱਦੜ ਰੱਤਾ"
"ਠੰਢੇ ਖੂਹਹੁੰ ਨਾਇਕੈ ਪੱਗ ਵਿਸਾਰਿ ਆਇਆ ਸਿਰਿ ਨੰਗੈ"

ਓਥੇ ਦੀਆਂ ਕਹਾਣੀਆਂ ਹਨ। ਕਿਤੇ ਪੁਰਾਣੀ ਕਹਾਣੀ ਨੂੰ ਇਕ ਸਤਰ ਨਾਲ ਹੀ ਸਮੇਟ ਦਿੱਤਾ ਹੈ।

ਗਿੱਦੜ ਦਾਖ ਨ ਅਪੜੈ ਆਖੈ ਥੂ ਕਉੜੀ।

ਹਰ ਚੀਜ਼ ਉੱਤੇ ਆਪਣੀ ਮੋਹਰ ਲਾਂਦੇ ਹਨ। ਇਹੀ ਖੂਬੀ ਹੈ।

# ਕੁੰਜੀ ਕਿਉਂ

ਵਾਰਾਂ ਨੂੰ ਗੁਰੂ ਗ੍ਰੰਥ ਜੀ ਦੀ ਕੁੰਜੀ ਕਹਿਣਾ ਵਡਿਆਈ, ਮਾਣ ਤੋਂ ਬਿਨਾਂ ਸੂਝ ਦਾ ਵੱਡਾ ਸਬੂਤ ਦੇਣ ਸਮਾਨ ਹੈ। ਇਹ ਲਫਜ਼ ਮੁੜ ਮੁੜ ਟੁੰਬਦਾ ਹੈ ਪਈ ਇਸ ਦੇ ਆਸ਼ੇ ਭਾਵ ਤੇ ਰਮਜ਼ ਨੂੰ ਸਮਝਿਆ ਤੇ ਸਮਝਾਇਆ ਜਾਵੇ।

ਗੁਰੂ ਗ੍ਰੰਥ ਜੀ ਜੰਦਰਾ ਹਨ। ਇਕ ਬੰਦ ਚੀਜ਼ ਹੈ। ਚਾਬੀ ਲਗਦੀ ਹੈ ਤਾਂ ਕਪਾਟ ਖੁਲ੍ਹਦੇ ਹਨ। ਇਹ ਕਪਾਟ ਕਈ ਤਰ੍ਹਾਂ ਨਾਲ ਖੁਲ੍ਹਦੇ ਹਨ।

(੧) ਗੁਰ ਆਸ਼ੇ ਨੂੰ ਲੈ ਕੇ ਖੋਲ੍ਹੀ ਜਾਣਾ। ਗੁਰਸਿਖ ਨੂੰ ਗੁਰਬਾਣੀ ਮੁਤਾਬਕ ਢਾਲਣਾ। ਭਾਈ ਸਾਹਿਬ ਬਾਹਰਵੀਂ ਵਾਰ ਵਿਚ ਉਸ ਵੇਲੇ ਦੇ ਮੁਤਾਬਕ ਤੇ ਗੁਰਆਸ਼ੇ ਨੂੰ ਮੁਖ ਰਖ ਕੇ ਮਨੁਖਤਾ ਦੀ ਰਹਿਤ ਬਹਿਤ ਦੇ ਨਿੱਕੇ ਨਿੱਕੇ ਤਰੀਕੇ ਦੇਂਦੇ ਹਨ, ਗੁਰਬਾਣੀ ਵਿਚ ਵਿਰਲੀਆਂ ਚੀਜ਼ਾਂ ਮਨੁਖਤਾ ਜਾਂ ਸਿੱਖੀ ਬਾਬਤ ਆਈਆਂ ਹਨ ਗੁਰੂ ਦੇ ਦਾਸ ਜੀ ਇਕ ਰਹਿਤ ਨਾਮਾ ਤਿਆਰ ਕਰਦੇ ਹਨ, ਜਿਸ ਵਿਚ ਅੰਮ੍ਰਿਤ ਵੇਲੇ ਇਸ਼ਨਾਨ ਕਰਨ ਤੋਂ ਕੀਰਤਨ ਸੋਹਲਾ ਪੜ੍ਹਨ ਤਕ ਘੜੀ ਘੜੀ ਦਾ ਵੇਰਵਾ ਦੇਂਦੇ ਹਨ। ਰੋਜ਼ਾਨਾ ਪ੍ਰੋਗ੍ਰਾਮ ਬਣਾ ਕੇ ਫੇਰ ਸਿੱਖ, ਏਕਾ ਨਾਰੀ ਵਾਲਾ ਜਤੀ ਬਣਾ ਕੇ ਉਹਦਾ ਮਾਂ ਪਿਉ ਗੁਰੂ ਨਾਲ ਵਰਤਣਾ, ਸਿੱਖਾਂ ਨੂੰ ਭਰਾ ਭਾਈ ਜਾਨਣਾ, ਮਿੱਠਾ ਬੋਲਣਾ, ਥੋੜਾ ਖਾਣਾ, ਸਾਦਾ ਪਹਿਨਣਾ, ਪੱਖਾ ਝਲਣਾ, ਪਾਣੀ

ਢੋਣਾ, ਚੱਕੀ ਪੀਹਣ , ਆਟਾ ਗੁੰਨ੍ਹਣਾ, ਪਰਸ਼ਾਦੇ ਵਰਤਾਣਾ, ਲੋੜ ਵਾਲਿਆਂ ਨੂੰ ਪਹਿਲਾਂ ਤੇ ਆਪ ਪਿੱਛੋਂ ਖਾਣਾ, ਝਗੜਾ ਘਰ ਵਿਚ ਨਿਪਟਾਣਾ, ਸੱਚ ਦਾ ਲੜ ਫੜਨਾ, ਵਹਿਮਾਂ ਤੋਂ ਨਸਣਾ ਆਦਿ ਨਿੱਕੀਆਂ ਹੀ ਗਲਾਂ ਸੁਝਾ ਕੇ ਗੁਰੂ ਜੀ ਦੇ ਸਿੱਖ-ਪਿਆਰ ਪੂਰਨ ਸਿੱਖ ਦੇ ਆਸ਼ੇ ਨੂੰ ਬਾਹਰਵੀਂ ਵਾਰ ਵਿਚ, ਅਜਬ ਤਰ੍ਹਾਂ ਨਾਲ ਫ਼ਿਲਮਾ ਕੇ ਦਿਖਾਇਆ ਹੈ। ਏਸ ਤਰ੍ਹਾਂ ਜੋ ਇਹਨਾਂ ਰਹਿਤ ਨਾਮਾ ਤਿਆਰ ਕੀਤਾ ਹੈ ਹੋਰ ਕੋਈ ਮੁਸ਼ਕਲ ਹੀ ਕਰ ਸਕਿਆ ਹੈ। ਇਹ ਰਹਿਤ ਨਾਮਾ ਤਾਹੀਏਂ ਮੁਕੰਮਲ ਹੋਇਆ ਕਿਉਂ ਜੋ ਇਹ ਗ੍ਰੰਥ ਜੀ ਦੀ ਕੁੰਜੀ ਸੀ।

ਗੁਰਬਾਣੀ ਦਾ ਬ੍ਰਹਮ ਗਿਆਨੀ ਭਾਈ ਸਾਹਿਬ ਦਾ ਗੁਰਮੁਖ ਹੈ। ਗੁਰਮੁਖ ਦੀ ਵਿਆਖਿਆ ਸੁਖਮਨੀ ਸਾਹਿਬ ਦੀ ਅਸ਼ਟ ਪਦੀ ਨਾਲੋਂ ਢੇਰ ਜ਼ਿਆਦਾ ਹੈ।

ਹੋਣੀ ਵੀ ਸੀ। ਕੁੰਜੀ ਨੇ ਸ਼ੈ ਖੋਲ੍ਹਣੀ ਜੋ ਹੋਈ। ਏਸੇ ਤਰ੍ਹਾਂ ਸੁਖਮਨੀ ਦਾ ਸਾਧ ਏਥੇ ਗੁਰਮੁਖ, ਤੇ ਸਾਧ ਸੰਤ ਕਾ ਨਿੰਦਕ ਏਥੇ ਮਨਮੁਖ ਤੇ ਮੀਣੇ ਦੇ ਭੇਸ ਵਿਚ ਲਿਆਂਦਾ ਹੈ। ਸਾਧ ਕਾ ਨਿੰਦਕ ਦੀ ਅਸ਼ਟਪਦੀ ਤੇ ਮਨਮੁਖਾਂ ਦੀਆਂ ਪਉੜੀਆਂ ਸਾਹਮਣੇ ਰਖਣ ਨਾਲ ਪਤਾ ਲਗ ਜਾਂਦਾ ਹੈ ਕਿ ਏਸ ਕੁੰਜੀ ਨੇ ਮਨਮੁਖ, ਮੂੜ੍ਹ, ਹੱਠੀ ਬਗਲੇ ਭਗਤਾਂ †ਤੇ ਗੁਰ ਨਿੰਦਕ ਆਦਿ ਦੀ ਖੂਬ ਵਿਆਖਿਆ ਕੀਤੀ ਹੈ। ਅਸ਼ਟਪਦੀ ਦੇਵੀ ਸਮਾਨ ਹੈ ਤੇ ਇਹ ਪਉੜੀਆਂ ਸ਼ਰਧਾਂ ਦੇ ਨਾਲ ਉਹਦੀਆਂ ਪਰਕਰਮਾਂ ਕਰ ਰਹੀਆਂ ਹਨ। ਤੇ ਉਹਦੇ ਆਸ਼ੇ ਤੇ ਮਹੱਤਤਾ ਨੂੰ ਸਤਿਕਾਰ ਤੇ ਇਸ਼ਾਰੇ ਨਾਲ ਦਸਦੀਆਂ ਹਨ।

ਜਿਹਾ ਕਿ ਪਿੱਛੇ ਦਸਿਆ ਗਿਆ ਹੈ ਕਿ ਭਾਈ ਸਾਹਿਬ

---

†ਅਜਿਹੀਆਂ ਪਉੜੀਆਂ ਥਾਂ ਪਰ ਥਾਂ ਬਹੁਤ ਆਈਆਂ, ਏਥੇ ਮਸਾਲਾਂ ਦੇਣ ਦੀ ਲੋੜ ਨਹੀਂ ਭਾਸਦੀ।

ਸੋਮੇ ਵਿਚੋਂ ਮਜ਼ਮੂਨ ਲੈ ਕੇ ਅਤਰੀ ਚੀਜ਼ ਪੈਦਾ ਕਰਦੇ ਹਨ, ਉਹ ਅਤਰੀ ਸ਼ੈ ਹੀ ਵਿਆਖਿਆ ਜਾਂ ਕੁੰਜੀ ਹੈ ਤੇ ਭਾਈ ਸਾਹਿਬ ਗੁਰੂ ਗ੍ਰੰਥ ਜੀ ਦੇ ਪਹਿਲੇ ਭਾਸ਼ਕਾਰ ਹਨ ਤੇ ਭਾਸ਼ ਵੀ ਛੰਦਾ ਬੰਦੀ ਵਿਚ ਕੀਤਾ ਹੈ। ਇਹ ਛੰਦਾ ਬੰਦੀ, ਹਿਕਮਤ ਜਾਂ ਜੋਤਸ਼ ਗ੍ਰੰਥਾਂ ਵਾਲੀ ਛੰਦਾ ਬੰਦੀ ਨਹੀਂ। ਉੱਚੇ ਦਰਜੇ ਦੀ ਸਾਹਿਤਕ ਛੰਦਾ ਬੰਦੀ ਹੈ। ਇੱਧਰ ਪੰਜਾਬੀ ਵਿਚ ਭਾਸ਼ ਹੋ ਰਿਹਾ ਹੈ ਤੇ ਓਧਰ ਬ੍ਰਿਜ ਭਾਸ਼ਾ ਵਿਚ ਚਲ ਰਿਹਾ ਹੈ। ਬੋਲੀ ਖਿਲ ਗੋਭਾ ਨਹੀਂ ਹੋਈ। ਓਧਰ ਅਜ ਨਾ ਸੁੱਤੀ ਕੰਤ ਸਿਉਂ ਆਦਿ ਦੀ ਵਿਆਖਿਆ ਨਾਇਕਾ ਦੇ ਰੂਪ ਵਿਚ ਕੀਤੀ ਹੈ ਤੇ ਵਿਜੋਗ ਸ਼ਿੰਗਾਰ ਦਾ ਸਮੁੰਦਰ ਗਿਣਤੀ ਦੇ ਕਬਿੱਤਾਂ ਸ੍ਵੈਯਾਂ ਵਿਚ ਆ ਗਿਆ ਹੈ। ਏਧਰ ਇਕ ਤਾਂ ਵਾਰ ਵਿਚ ਇਹ ਮਜ਼ਮੂਨ ਨਹੀਂ ਸੀ ਆ ਸਕਦਾ, ਦੂਸਰਾ ਸ੍ਰੋਤਿਆਂ ਦਾ ਧਿਆਨ ਰਖ ਕੇ ਵੀ ਸ਼ਾਇਦ ਏਸ ਰੰਗ ਨੂੰ ਕਿਸੇ ਤਰ੍ਹਾਂ ਨਿਭਾਣ ਦਾ ਜਤਨ ਨਹੀਂ ਕੀਤਾ ਗਿਆ।

(੨) ਵਾਰਾਂ ਨੂੰ ਕੁੰਜੀ ਏਸ ਕਰ ਕੇ ਵੀ ਕਿਹਾ ਗਿਆ ਹੈ ਕਿ ਜਨਤਾ ਦੀ ਬੋਲੀ ਵਿਚ ਜਨਤਾ ਦੀ ਪਿਆਰੀ ਧਾਰਨਾ ਵਾਰ ਨੂੰ ਵਰਤਿਆ ਗਿਆ ਹੈ। ਜਨਤਾ ਨੂੰ ਸਾਦੀ ਤਰ੍ਹਾਂ ਕਈ ਤਰੀਕਿਆਂ ਨਾਲ "ਸੰਗਤ" ਬਨਾਣ ਦਾ ਉਦਮ ਕੀਤਾ ਹੈ। ਸ਼ਬਦਾਂ ਦੀ ਧਾਰਨਾ ਰਹੱਸ ਜਾਂ ਗੂੜ੍ਹਵਾਦ ਆਦਿ ਆਮ ਖ਼ਲਕਤ ਦੀ ਪਹੁੰਚ ਤੋਂ ਕੁਝ ਅਗਾਂਹ ਦੀ ਸ਼ੈ ਸੀ।

ਕੁੰਜੀ ਦੀ ਬੋਲੀ ਘਰੋਗੀ ਠੇਠ ਸੀ। ਗੁਰਬਾਣੀ ਦਿਲੋਂ ਨਿਕਲੀ ਸੰਤ ਭਾਸ਼ਾ ਸੀ। ਵਾਰਾਂ ਦੀ ਬੋਲੀ ਵੇਲੇ ਮੁਤਾਬਕ ਆਮ ਤੇ ਸੌਖੀ ਰੱਖੀ ਬੋਲੀ ਸੀ। ਗੁਰੂ ਗ੍ਰੰਥ ਜੀ ਵਿੱਚ ਕੁਝ ਰਚਨਾ, ਬਾਬਾ ਫਰੀਦ ਜੀ ਦੇ ਸ਼ਲੋਕ, ਆਸਾ ਦੀ ਵਾਰ, ਸਤੇ ਬਲਵੰਡ ਦੀ ਵਾਰ, ਗੁਰੂ ਨਾਨਕ ਜੀ ਦੀ ਬਾਬਰ ਵਾਣੀ ਆਦਿ ਸ਼ਬਦ ਤੇ ਗੁਰੂ ਅੰਗਦ ਦੇਵ ਜੀ ਦੇ ਸਲੋਕਾਂ ਤੋਂ ਛੁਟ, ਠੇਠ ਪੰਜਾਬੀ ਘਟ ਹੈ। ਵਾਰਾਂ ਵਿਚ ਸੋਲਾਂ ਆਨੇ ਠੇਠ ਤੇ ਸੁਖੈਣ ਜ਼ਬਾਨ

ਹੈ। ਟੀਕਿਆਂ ਦੀ ਬੋਲੀ ਸਾਫ ਸੁਖਾਲੀ ਠੇਠ ਹੋਣੀ ਚਾਹੀਦੀ ਹੈ। ਭਾਵ ਪਾਣੀ ਤੇ ਬੋਲੀ ਗਲਾਸ ਸਮਾਨ ਹੈ। ਪਾਣੀ ਗਹਿਰਾ ਗੰਦਲਾ ਨਾ ਹੋਵੇ ਸਗੋਂ ਸਾਫ ਸੁਥਰਾ ਜਾਂ ਸ਼ਰਬਤ ਹੋਵੇ ਤਾਂ ਮਜ਼ਾ ਆਉਂਦਾ ਹੈ। ਏਸ ਸ਼ਰਬਤ ਲਈ ਮਿੱਟੀ ਦਾ ਪਿਆਲਾ ਜਾਂ ਪਿੱਤਲ ਦਾ ਪੀਲਟ ਜਿਹਾ ਗਲਾਸ ਨਹੀਂ ਵਰਤਿਆ। ਸ਼ਰਬਤ ਦੀ ਸ਼ਾਨ ਮੁਤਾਬਕ ਸੋਨੇ ਦਾ ਗਲਾਸ ਬਣਿਆ ਦੇਖ ਕੇ ਵੀ ਇਹ ਬਾਣੀ ਗੁਰਬਾਣੀ ਦੀ ਕੁੰਜੀ ਬਣੀ।

(੩) ਹਰ ਚੀਜ਼ ਦੀ ਵਿਆਖਿਆ ਲਈ ਹਵਾਲਿਆਂ ਨੂੰ ਖੋਲ੍ਹ ਕੇ ਲਿਖਣਾ ਪੈਂਦਾ ਹੈ। ਭਾਈ ਸਾਹਿਬ ਨੇ ਪੁਰਾਨ੍ਰਿਕ ਤੇ ਭਗਤ ਮਾਲ ਦੇ ਪਰਸੰਗਾਂ ਨੂੰ ਦਸਵੀਂ ਵਾਰ ਦੇ ਆਦਿ ਵਿਚ ਪੂਰੀ ਤਰ੍ਹਾਂ ਖੋਲ੍ਹਿਆ ਹੈ। ਧ੍ਰੂ ਪ੍ਰਹਿਲਾਦ ਆਦਿ ਦੇ ਥਾਂ ਥਾਂ ਤੇ ਹਵਾਲੇ ਹਨ। ਏਸ ਲਈ ਦਸਵੀਂ ਵਾਰ ਵਿਚ ਸੰਖੇਪਤਾ ਦਾ ਆਸਰਾ ਲੈ ਕੇ ਸਾਰਾ ਹਾਲ ਲਿਖ ਦਿੱਤਾ ਹੈ, ਤਾਂ ਜੋ ਹਰ ਹਵਾਲੇ ਲਈ ਸਾਰੇ ਇਸ਼ਾਰੇ ਕੰਮ ਸਾਰ ਦੇਣ। ਏਸ ਤਰ੍ਹਾਂ ਭਗਤ ਕਬੀਰ, ਨਾਮ ਦੇਵ, ਤੇ ਰਵਿਦਾਸ ਜੀ ਦਾ ਵੀ ਹਾਲ ਆਇਆ ਹੈ। ਮਿਸਾਲ ਵਜੋਂ ਇਕ ਦੋ ਤੁਕਾਂ ਕਾਫੀ ਹਨ। ਆਸਾ ਮ: ੪ ਛੰਤ:

... ... ... ...

ਹਰਣਾਕਸੁ ਦੁਸਟ ਹਰਿ ਮਾਰਿਆ ਪ੍ਰਹਲਾਦੁ ਤਰਾਇਆ
ਅਹੰਕਾਰੀਆਂ ਨਿੰਦਕਾਂ ਪੀਠਿ ਦੇ ਨਾਮ ਦੇਉ ਮੁਖਿ ਲਾਇਆ

ਭਾਈ ਸਾਹਿਬ ਲਿਖਦੇ ਹਨ:-

ਕਢ ਖੜਗ ਸਦ ਪੁਛਿਆ ਕਉਣ ਸੁ ਤੇਰਾ ਹੈ ਉਸਤਾਦ
ਥੰਮ ਪਾੜ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦ
ਬੇਮੁਖ ਪਗੜ ਪਛਾੜੀਅਨ ਸੰਤ ਸਹਾਈ ਆਦਿ ਜੁਗਾਦਿ

...... ...... ...... ...... ......

ਨਾਮ ਦੇਵ ਦੇ ਸੰਛੇਪ ਹਾਲ ਵਿਚ ਹੰਕਾਰੀਆਂ ਨਿੰਦਕਾਂ ਨੂੰ

ਪਿੱਠ ਦੇਣ ਦਾ ਇਸ਼ਾਰਾ ਕਰਦੇ ਹਨ:–

...... ...... ......

ਫੇਰ ਦੇਹੁਰਾ ਰਖਿਓਨ ਚਾਰ ਵਰਨ ਲੈ ਪੈਰੀ ਪਾਯਾ

(੪) ਹਰ ਚੀਜ਼ ਦੀ ਸਮਝ ਸੂਝ ਤਾਂ ਆਉਂਦੀ ਹੈ ਜੇ ਉਸ ਦਾ ਉਦਾਲਾ ਪੁਦਾਲਾ ਸਮਝਾਇਆ ਜਾਏ। ਭਾਈ ਸਾਹਿਬ ਗੁਰੂ ਨਾਨਕ ਜੀ ਦੇ ਸਮੇਂ ਨੂੰ ਇਤਹਾਸਿਕ ਨੁਕਤੇ ਨਾਲ ਸਾਹਵੇਂ ਲਿਆ ਰਹੇ ਹਨ। ਆਪਣੇ ਆਪ ਦਿਲ ਮੰਗ ਕਰਦਾ ਹੈ ਕਿ ਅਜਿਹੇ ਸਮੇਂ ਇਕ ਵੱਡੀ ਹਸਤੀ ਦੀ ਡਾਢੀ ਲੋੜ ਹੈ। ਇਹ ਲੋੜ ਸੁਝਾਉਣਾ ਹੀ, ਗੁਰੂ ਨਾਨਕ ਪ੍ਰਕਾਸ਼ ਦੀ ਕੁੰਜੀ ਹੈ। ਜਿਹੜੀ ਚੀਜ਼ ਇਹੀ ਦਸ ਜਾਏ ਕਿ ਗੁਰ ਅਵਤਾਰ ਕਿਉਂ ਹੋਇਆ ਓਹ ਤਾਂ ਸਮਝੋ ਸਿੱਖੀ ਦੀ ਨੀਂਹ ਰਖ ਗਈ। ਛਿਆਂ ਗੁਰੂਆਂ ਬਾਬਤ ਹਲਕੀਆਂ ਇਤਿਹਸਕ ਛੋਹਾਂ ਲਾਂਦੇ ਹਨ। ਏਸ ਤਰ੍ਹਾਂ ਗਲ ਖੁਲ੍ਹਦੀ ਜਾਂਦੀ ਹੈ। ਛੇਵੇਂ ਗੁਰੂ ਜੀ ਦੇ ਉੱਤੇ ਲੋਕਾਂ ਸ਼ੰਕੇ ਕੀਤੇ ਹਨ। ਇਹਨਾਂ ਸ਼ੰਕਿਆਂ ਦੀ ਬੋਲ਼ੀ ਇੰਜ ਹੈ ਜਿਵੇਂ ਸ਼ੰਕਾਕਾਰ ਹੀ ਬੋਲ ਰਹੇ ਹਨ:–

ਧਰਮ ਸਾਲ ਕਰਿ ਬਹੀਦਾ ਇਕਤ ਥਾ ਨਾ ਟਿਕੈ ਟਿਕਾਯਾ
ਪਾਤਿਸ਼ਾਹ ਘਾਰ ਆਵਦੇ ਗੜ੍ਹਿ ਚੜ੍ਹਿਆ ਪਾਤਿਸ਼ਾਹ ਚੜ੍ਹਾਯਾ
ਉਮਤਿ ਮਹਿਲ ਨਾ ਪਾਵਦੀ ਨੱਠਾ ਫਿਰੈ ਨਾ ਡਰੈ ਡਰਾਯਾ
ਮੰਜੀ ਬਹਿ ਸੰਤੋਖਦਾ ਕੁੱਤੇ ਰਖ ਸ਼ਿਕਾਰ ਖਿਲਾਯਾ
ਬਾਣੀ ਕਰਿ ਸੁਣ ਗਾਵਦਾ ਕਥੈ ਨ ਸੁਣੈ ਨ ਗਾਵ ਸੁਣਾਯਾ
ਸੇਵਕ ਪਾਸ ਨ ਰਖੀਅਨ ਦੋਖੀ ਦੁਸਟ ਆਗੂ ਮੁਹਿ ਲਾਯਾ
ਸਚੁ ਨ ਲੁਕੈ ਲੁਕਾਇਆ ਚਰਨ ਕਵਲ ਸਿਖ ਭਵਰ ਲੁਭਾਯਾ
ਅਜਰੁ ਜਰੈ ਨ ਆਪੁ ਜਣਾਯਾ। ੨੬। ੨।

ਸ਼ੰਕਿਆਂ ਦਾ ਜਵਾਬ ਦੇ ਦਿੱਤਾ ਤੇ ਕਈ ਪਉੜੀਆਂ ਖ਼ਾਸ

ਗੁਰੂ ਹਰਗੋਬਿੰਦ ਸਾਹਿਬ ਤੇ ਹਨ ਜਿਨ੍ਹਾਂ ਨਾਲ ਇਹ ਸ਼ੰਕੇ ਘਟਦੇ ਹਨ। ਭਾਈ ਸੰਤੋਖ ਸਿੰਘ ਸਾਹਿਬ ਇਹ ਪਉੜੀ ਰਾਸ ੫ ਅੰਸੂ ੬੫ ਵਿਚ ਦੇਂਦੇ ਹਨ। ਗਲ ਕੀ ਗੁਰਦਾਸ ਜੀ ਦੇ ਜਵਾਬ ਦੀ ਪ੍ਰੋੜਤਾ ਕਰਦੇ ਹਨ।

ਅਜਰ ਵਾਲੀ ਤੁਕ ਵਿਚੋਂ ਅਧਿਆਤਮਕ ਅਰਥ ਤਾਂ ਨਿਕਲਦੇ ਹਨ ਪਰ ਕਵੀ ਜੀ ਦਾ ਇਸ਼ਾਰਾ, ਸਿਰ ਵਾਪਰ ਰਹੀ ਗਲ ਵਲ ਹੈ। ਵਡ ਜੋਧਾ ਬਹੁ ਪਰਉਪਕਾਰੀ ਦੀ ਵਿਆਖਿਆ ਜਿਹੀ ਹੈ। ਸਵਾਲ ਉਠਾਣ ਵਾਲਿਆਂ ਨੂੰ ਕਹਿ ਰਹੇ ਹਨ। ਗੁਰਦੇਵ ਅਜਰ ਨੂੰ ਜਰ ਰਹੇ ਹਨ। ਉਪਕਾਰ ਲਈ ਨਾ ਜਰਿਆ ਜਾਣ ਵਾਲਾ ਦੁਖ ਜਰ ਰਹੇ ਹਨ। ਕਿਤੇ ਬੰਦੀ ਹੋਏ ਤੇ ਕਿਤੇ ਜੁੱਧਾਂ ਦੇ ਆਹਰ ਵਿਚ ਹਨ ਪਰ ਇਹ ਇਹਸਾਨ ਜਤਾ ਨਹੀਂ ਰਹੇ। ਭਾਈ ਸਾਹਿਬ ਨੇ ਵੀ ਇਹ ਗਲ ਓਹਲੇ ਵਿਚ ਰਖੀ ਹੈ। ਸਿਆਸੀ ਰੰਗ ਨੂੰ ਉਘਾੜਿਆ ਨਹੀਂ। ਕਈ ਸ਼ੁਭ ਕਰਮ ਖਾਸ ਕਰਕੇ ਰਾਜ ਨੀਤੀ ਦੇ ਕਾਰ ਵਿਹਾਰ ਚੁਪ ਚੁਪੀਤੇ ਹੀ ਫਬਦੇ ਹਨ। ਪੰਜਵੇਂ ਗੁਰੂ ਦੀ ਸ਼ਹੀਦੀ ਤੇ ਨਾ ਲਿਖਣ ਦਾ ਇਹ ਕਾਰਨ ਵੀ ਹੋ ਸਕਦਾ ਹੈ।

(੫) ਇਹ ਵਾਰਾਂ ਗੁਰਆਸ਼ੇ ਨੂੰ ਕੇਵਲ ਵਿਸਥਾਰਦੀਆਂ ਨਹੀਂ ਸਗੋਂ ਗੁਰਬਾਣੀ ਦੇ ਪਦਾਂ ਦੇ ਸਾਰ ਅਰਥ ਸੁਝਾਂਦੀਆਂ ਹਨ।

ਗੁਰਵਾਕ ਹੈ:—

ਗੁਰ ਕੀ ਮੂਰਤਿ ਮਨ ਮੇ ਧਿਆਨੁ
ਗੁਰ ਕਾ ਸਬਦੁ ਮੰਤ੍ਰੁ ਮਨੁ ਮਾਨੁ

ਇਸ ਤੋਂ ਗੁਰ ਕੀ ਮੂਰਤ ਦਾ ਟਪਲਾ ਲਗਦਾ ਹੈ, ਮੂਰਤੀ ਪੂਜਾ ਦਾ ਪ੍ਰਚਾਰ ਕੀਤਾ ਜਾ ਰਿਹਾ ਦਿਸਦਾ ਹੈ। ਭਾਈ ਜੀ, ਗੁਰ ਦੀ ਮੂਰਤ ਕੀ ਹੈ ਤੇ ਕਿੱਥੇ ਹੋਂਦੀ ਹੈ ਦਸਦੇ ਹਨ:—

ਗੁਰ ਮੂਰਤਿ ਗੁਰ ਸਬਦੁ ਹੈ
ਸਾਧੁ ਸੰਗਤਿ ਵਿਚ ਪ੍ਰਗਟੀ ਆਯਾ

ਇਉਂ ਗੁਰਮਤ ਦੇ ਵੱਡੇ ਅਸੂਲ ਨੂੰ ਪੱਕਾ ਕਰ ਗਏ ਹਨ। ਸਭ ਗੁਰੂਆਂ ਵਿਚ ਇਕ ਜੋਤ ਹੈ, ਇਸ ਆਸ਼ੇ ਨੂੰ ਭਾਈ ਸਾਹਿਬ ਬੜੇ ਜ਼ੋਰ ਸ਼ੋਰ ਨਾਲ ਸਮਝਾਂਦੇ ਹਨ। 'ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ' ਦਾ ਵੇਰਵਾ ਖੂਬ ਦੇਂਦੇ ਹਨ। ਏਸੇ ਵੇਰਵੇ ਕਰਕੇ ਛੀਆਂ ਸਤਿਗੁਰਾਂ ਵਿਚ ਕੀ ਦਸਾਂ ਵਿਚ ਇਕ ਜੋਤ ਦਿਖਾਈ ਦੇ ਰਹੀ ਹੈ। ਇਹ ਸਾਰੀ ਕਰਾਮਾਤ ਏਸ ਕੁੰਜੀ ਦੀ ਹੈ । ਏਸੇ ਕਰਾਮਾਤ ਨੇ ਲਿਖਾਇਆ ਸੀ:—

ਦੇਗ ਤੇਗ ਫਤਹ ਨੁਸਰਤ ਬੇਦਰੰਗ
ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।

ਭਾਈ ਸਾਹਿਬ ਮੂਲ ਮੰਤਰ ਦਾ ਅਰਥ ਖੋਲ੍ਹ ਕੇ ਕਰਦੇ ਹਨ ਕਿ ਕਿਤੇ ਸ਼ੁਰੂ ਵਿਚ ਆਪੋ ਆਪਣੇ ਮਤ ਨਾ ਗਾਏ ਜਾਣ।

ਏਕਾ ਏਕੰਕਾਰ ਲਿਖ ਦਿਖਾਲਿਆ
ਊੜਾ ਓਅੰਕਾਰ ਪਾਸ ਬਹਾਲਿਆ
ਸਤਿਨਾਮ ਕਰਤਾਰ ਨਿਰ ਭਉ ਭਾਲਿਆ
ਨਿਰ ਵੈਰਹੁ ਜੈਕਾਰੁ ਅਜੂਨਿ ਅਕਾਲਿਆ
ਸਚ ਅਖਰ ਉਪਕਾਰ ਨਾਮੁ ਸਮ੍ਹਾਲਿਆ
ਪਰਮੇਸ਼ਰ ਸੁਖ ਸਾਰ ਨਦਰਿ ਨਿਹਾਲਿਆ

ਵਾ। ੩। ੧੫।

(੬) ਗੁਰ ਸਿੱਖ ਨੂੰ ਪੱਕਿਆਂ ਪੈਰਾਂ ਤੇ ਖੜਾ ਕਰਨ ਲਈ ਗੁਰਪੁਰਬਾਂ ਦਾ ਮਨਾਉਣਾ ਤੇ ਧਰਮਸਾਲਾ ਜਾਂ ਗੁਰਦਵਾਰਿਆਂ ਵਿਚ ਜਾਣਾ ਦਸਦੇ ਹਨ। ਗੁਰਦਵਾਰੇ ਦੀ ਝਾਕ ਤੋਂ ਇੰਨਾ ਰੋਕਦੇ ਹਨ ਕਿ ਰਹੇ ਰਬ ਦਾ ਨਾਂ

ਉਹਨਾਂ ਨੂੰ ਪਤਾ ਹੈ ਕਿ ਏਸ ਮਾਇਆ ਨੇ ਖਰਾਬੀ ਪਾਣੀ ਹੈ। ਇਹ ਸੋਚ ਕੇ ਬੜੀ ਭਾਰੀ ਨਖੇਧੀ ਕਰਦੇ ਹਨ। ਗੁਰਦਵਾਰੇ ਦੇ ਥਾਨ ਨੂੰ ਨਾ ਡਕਾਰਨਾ ਵਡਾ ਪੁੰਨ ਦਸਦੇ ਹਨ । ਏਸ ਧੰਨ ਨੂੰ ਸਰਬਤ ਦੇ ਭਲੇ ਲਾਣਾ ਚਾਹੁੰਦੇ ਹਨ । ਇਹ ਗਲ ਗੁਰਬਾਣੀ ਦੀ ਕੁੰਜੀ ਨੇ ਹੀ ਖੋਲ੍ਹਣੀ ਸੀ।

ਵਿਦਵਾਨਾਂ ਵਲੋਂ ਭਾਈ ਜੀ ਨੂੰ 'ਸੇਂਟ ਪਾਲ' ਤੇ 'ਵੇਦ ਵਿਆਸ' ਦੇ ਖਿਤਾਬ ਵੀ ਸਿਧ ਕਰਦੇ ਹਨ ਕਿ ਇਹ ਕੇਵਲ ਗੁਰਬਾਣੀ ਹੀ ਨਹੀਂ ਸਗੋਂ ਸਿਖੀ (ਮਨੁਖਤਾ) ਦੇ ਕੁੰਜੀ ਕਾਰ ਵੀ ਹਨ। ਪੰਝੀਵੀਂ ਵਾਰ ਦੀ ਛੇਵੀਂ ਪਉੜੀ ਵਿਚ "ਨਾਉ ਭਗਉਤੀ ਲੋਹ ਘੜਾਇਆ" ਲਿਖ ਕੇ ਪ੍ਰਿਥਮ ਭਗਉਤੀ ਸਿਮਰ ਕੈ ਦਾ ਜਾਣੋ ਕਈ ਵਰ੍ਹੇ ਪਹਿਲਾਂ ਹੀ ਨਿਰਣਾ ਕਰ ਗਏ ਹਨ । ਸਿਖ ਸਾਹਿਤ ਵਿਚ ਸਭ ਤੋਂ ਪਹਿਲਾਂ ਭਗਉਤੀ ਦਾ ਅਰਥ ਤਲਵਾਰ ਕੀਤਾ ਹੈ। ਇਹ ਬਾਣੀ ਅਜਿਹੀ ਕੁੰਜੀ ਹੈ, ਜਿਸ ਨਾਲ ਪਿੱਛੋਂ ਬਣੇ ਜੰਦਰੇ ਖੁਲ੍ਹ ਰਹੇ ਹਨ।

# ਬਹੁਮੁਖੀ ਗਿਆਨ

ਕਵੀ ਉਹ ਹੈ ਜਿਸ ਕੋਲ ਉਡਾਰੀ ਹੈ । ਖਿਆਲ ਉਡਾਰੀ ਨਾਲ ਕਵੀ ਕਿਤੇ ਦਾ ਕਿਤੇ ਜਾਂਦਾ ਹੈ। ਕਿਹਾ ਵੀ ਗਿਆ ਹੈ, "ਜਿਥੇ ਨ ਪੁੱਜੇ ਰਵੀ ਉਥੇ ਪੁੱਜੇ ਕਵੀ," ਇਹ ਹੈ ਸ਼ਕਤੀ ਕਵੀ ਦੀ ਤੇ ਏਸਦਾ ਨਾਂ ਹੈ ਉਡਾਰੀ, ਇਮੈਜੀਨੇਸ਼ਨ, ਕਲਪਣਾ ਆਦਿ। ਬਹੁਤ ਵਾਰੀ ਖਿਆਲ ਉਡਾਰੀ ਨੂੰ ਜ਼ੋਰ ਆਪਣੇ ਅਨੁਭਵ ਜਾਂ ਬਹੁਮੁਖੀ ਗਿਆਨ ਤੋਂ ਮਿਲਦਾ ਹੈ। ਕਲਪਣਾ ਅਨੁਭਵ ਤੋਂ ਇਕ ਅਜਿਹਾ ਮਜ਼ਮੂਨ ਪੈਦਾ ਕਰਦੀ ਹੈ। ਜਿਹੜਾ ਇਉਂ ਲਗਦਾ ਹੈ, ਕਿ ਬਿਲਕੁਲ ਨਵਾਂ ਹੈ । ਜਿਸ ਤਰ੍ਹਾਂ ਸਿਆਣਾ ਚਿਤਰਕਾਰ ਦੋ ਜਾਂ ਕਈ ਰੰਗਾਂ ਨੂੰ ਮਿਲਾ ਕੇ ਤੀਜਾ ਰੰਗ ਪੈਦਾ ਕਰਦਾ ਹੈ, ਉਹ ਰੰਗ ਸੋਹਣਾ ਤੇ ਨਵਾਂ ਜਾਪਦਾ ਹੈ। ਏਸੇ ਤਰ੍ਹਾਂ ਕਵੀ, ਕਲਪਣਾ ਤੇ ਅਨੁਭਵ ਬਾਰੇ ਜਾਣੋ।

ਜਿਸ ਕਵੀ ਕੋਲ ਗਿਆਨ ਘਟ ਹੈ, ਓਸਦੀ ਰਚਨਾ ਵਿਚ ਨਵੀਨਤਾ ਘਟ ਜਾਵੇਗੀ, ਮੁੜ ਮੁੜ ਇੱਕੋ ਗਲ, ਇੱਕੋ ਉਪਮਾ ਤੇ ਹੋਰ ਅਜਿਹੀਆਂ ਕਹਿਣੀ ਨੂੰ ਸਵਾਰਨ ਵਾਲੀਆਂ ਚੀਜ਼ਾਂ ਵਾਰ ਵਾਰ ਆਉਣ ਗੀਆਂ, ਨਵੀਨਤਾ ਦਾ ਨਾਂ ਨਹੀਂ ਦਿੱਸੇਗਾ। ਗਲ ਵਿਚ ਅਸਰ ਨਹੀਂ ਹੋਵੇਗਾ, ਇਕ ਰਸਮੀ ਜਿਹੀ ਸ਼ੈ ਹੋਵੇਗੀ, ਕਵਿਤਾ ਦੀ ਰੂਹ ਤੋਂ ਬਿਨਾਂ, ਬੇਜਿੰਦੇ ਲਫ਼ਜ਼ਾਂ ਦਾ ਢੇਰ ਲਗ ਜਾਏਗਾ।

ਕਵੀ ਦੀ ਕਲਪਣਾ ਜਗਤ ਵਸਾ ਸਕਦੀ ਹੈ, ਪਰ ਅਸਲੀਅਤ

ਦੇ ਲਾਗੇ ਰਹਿਣ ਵਾਲੇ ਨੂੰ ਅਪਣੇ ਅਨੁਭਵ ਜਾਂ ਆਪਣੇ ਬਹੁਮੁਖੀ ਗਿਆਨ ਦੇ ਖੰਭਾਂ ਨਾਲ ਉਡਣਾ ਚਾਹੀਦਾ ਹੈ। ਵਾਰਾਂ ਦੇ ਕਰਤਾ ਜੀ ਦਾ ਗਿਆਨ ਬਹੁਤ ਹੀ ਜ਼ਿਆਦਾ ਹੈ। ਜੇ ਅਸੀਂ ਵਾਰਾਂ ਵਿਚੋਂ ਹੀ ਬਹੁਮੁਖੀ ਗਿਆਨ ਦੀ ਝਟਪਟੀ ਸੂਚੀ ਲਿਖੀਏ ਤਾਂ ਇਉਂ ਬਣਾਵਾਂਗ: ਵੇਦਾਂ ਸ਼ਾਸਤਰਾਂ ਤੇ ਪੁਰਾਨਾਂ ਦੀ ਡੂੰਘੀ ਪੜ੍ਹਾਈ, ਜੋਤਿਸ ਗਣਿਤ ਦੀ ਸੂਝ, ਕੈਮਿਸਟਰੀ ਦੀ ਸਾਰ, ਫਲਵਾੜੀ, ਫੁਲਵਾੜੀ ਦਾ ਥਹੁ, ਖੇਤੀਬਾੜੀ ਦਾ ਪਤਾ, ਇਖਲਾਕੀ ਇਲਮ ਦੀ ਵਾਕਫ਼ੀ, ਇਤਿਹਾਸ ਦੀ ਸਮਝ, ਜੁਗਰਾਫ਼ੀਏ ਦਾ ਗਿਆਨ, ਪਹਿਰਾਵਿਆਂਦੀ ਜਾਣਕਾਰੀ, ਗਹਿਣਿਆਂ ਦੀ ਪਛਾਣ, ਦਸਤਕਾਰੀਆਂ ਦਾ ਇਲਮ, ਰਸਮਾਂ ਰਵਾਜਾਂ ਦੀ ਜੁਗਤ, ਜਵਾਰੀਆਂ ਦੇ ਦਾਅ, ਚੋਰਾਂ ਦੇ ਕਾਰਨਾਮੇ, ਦੰਭੀਆਂ ਦੇ ਦਿਖਾਵੇ, ਦੁਬਾਜਰਿਆਂ ਦੀ ਹੇਰਾ ਫੇਰੀ, ਠੱਗਾਂ ਦੀ ਠੱਗੀ, ਅਕਿਰਤ ਘਿਨਤਾ ਦੀ ਭਿਆਨਕਤਾ, ਮਨੋ ਵਿਗਿਆਨਤਾ ਦੀ ਬਾਰੀਕ ਸੂਝ ਆਦਿ।

ਖਿਆਲ ਉਡਾਰੀ ਦੇ ਨਾਲ ਬਹੁਮੁਖੀ ਗਿਆਨ ਹੋਇਆਂ ਹੋਇਆਂ ਵੀ ਇਕ ਘਾਟ ਵਡਿਆਂ ਕਵੀਆਂ ਵਿਚ ਰਹਿ ਜਾਂਦੀ ਹੈ। ਏਸ ਥੁੜ ਜਾਂ ਔਗੁਣ ਦਾ ਸੁਧਾਰ ਕਰਦੀ ਹੈ, ਵਿਉਂਤੀ ਸ਼ਕਤੀ। ਵਿਉਂਤ ਜਾਂ ਤਰਤੀਬ ਉਹ ਕਰਾਮਾਤ ਹੈ, ਜਿਹੜੀ ਮਿੱਟੀ ਨੂੰ ਪਾਸੇ ਦਾ ਸੋਨਾ ਬਣਾ ਦੇਂਦੀ ਹੈ। ਖਿਆਲ ਉਡਾਰੀ ਵਿਉਂਤ ਜਾਂ ਤਮੀਜ਼ ਦੇ ਆਸਰੇ ਰਹੇ, ਥੱਲੇ ਚੱਲੇ ਤਾਂ ਹਰ ਹੁਨਰ ਦਿਲਾਂ ਵਿਚ ਵਸਦਾ ਰਸਦਾ ਹੈ, ਰਾਗੀ ਅੰਤਰਾ, ਤਰਾਨਾ ਆਦਿ ਨਾਲ ਰਾਗ ਦੀ ਵੰਡ ਕਰਕੇ ਸਰੋਤੇ ਨੂੰ ਧੂਹ ਪਾਉਂਦਾ ਹੈ। ਚਿਤਰਕਾਰ ਇਕ ਮੇਲੇ ਦਾ ਨਜ਼ਾਰਾ ਦੇ ਰਿਹਾ ਹੈ। ਓਹ ਕੁੜੀਆਂ, ਮੁੰਡੇ, ਗਭਰੂ, ਤੀਵੀਆਂ ਤੇ ਹੋਰਾਂ ਦੀ ਤਰਤੀਬ ਨਾਲ ਚਿਤਰਕਾਰੀ ਕਰਦਾ ਹੈ, ਤੇ ਨਾਲ ਹੀ ਇਕ ਰੰਗ ਦੁਆਰਾ ਤਰਤੀਬ ਨਾਲ ਪਰ੍ਹਾਂ ਪਰ੍ਹਾਂ ਰਖਦਾ ਹੈ, ਜੇ ਲਾਲ ਰੰਗ ਵਰਤਦਾ ਹੈ, ਤਾਂ ਕਿਸੇ ਦੀ ਚੁੰਨੀ ਨੀਲੇ ਨਾਲ ਵਖਰੀ

ਕਰਕੇ, ਕਿਸੇ ਦਾ ਕੁੜਤਾ ਲਾਲ ਕਰ ਦੇਵੇਗਾ, ਇਕੋ ਰੰਗ ਦੀਆਂ ਸਾਰੀਆਂ ਪੁਸ਼ਾਕਾਂ ਕਰ ਦੇਵੇ ਤਾਂ ਕਹਾਂਗੇ, ਰੰਗ ਦੀ ਵੰਡ ਠੀਕ ਨਹੀਂ ਤੇ ਏਸੇ ਕਰਕੇ ਤਸਵੀਰ ਅਖਾਂ ਨੂੰ ਭਾਏਗੀ ਨਹੀ। ਤਰਤੀਬ ਕੋਮਲ ਹੁਨਰਾਂ ਵਿਚ ਹੀ ਨਹੀਂ ਹੋਂਦੀ, ਹਰ ਕੰਮ ਵਿਚ ਹੋਂਦੀ ਹੈ, ਤੁਸੀਂ ਬਜ਼ਾਜ਼ ਦੀ ਹੱਟੀ ਚਲੇ ਜਾਓ, ਓਥੇ ਥਾਨ ਜੁਗਤ ਨਾਲ ਬੀੜੇ ਹੋਣਗੇ; ਵਿਹੜੀਆਂ ਲਾਈਆਂ ਹੋਣਗੀਆਂ। ਖੋਲ੍ਹ ਕੇ ਵੀ ਤਰੀਕੇ ਨਾਲ ਦਿਖਾਏਗਾ, ਤੇ ਅਪਣੀ ਸ਼ੈ ਦੀ ਕਦਰ ਕਰਾਏਗਾ। ਇਹ ਗਲਾਂ ਵਿਓਂਤ ਸ਼ਕਤੀ ਦੀਆਂ ਹਨ।

ਭਾਈ ਸਾਹਿਬ ਦੇ ਬਹੁਮੁਖੀ ਗਿਆਨ ਦਾ ਟਾਕਰਾ ਕਰ ਸਕਦਾ ਹੈ, ਤਾਂ ਪੰਜਾਬੀ ਵਿਚੋਂ ਇਕ ਸ਼ਾਇਰ, ਸਈਅਦ ਵਾਰਸ ਸ਼ਾਹ ਹੀ ਕਰ ਸਕਦਾ ਹੈ। ਮੀਆਂ ਵਾਰਸ ਰਾਗਾਂ ਨੂੰ ਛੋਂਹਦਾ ਹੈ, ਤਾਂ ਰਾਗ ਮਾਲਾ ਸਜਾਕੇ ਰੱਖ ਦੇਂਦਾ ਹੈ। ਜੇ ਸੁਖ ਨਾਲ ਮਹੀਆਂ ਦੀਆਂ ਜਾਤਾਂ ਗਿਣਦਾ ਹੈ, ਤਾਂ ਪੂਰੀ ਫ਼ਹਿਰਿਸਤ ਤਿਆਰ ਕਰਦਾ ਹੈ, ਜੇ ਜੜ੍ਹੀਆਂ ਬੂਟੀਆਂ ਕੱਠੀਆਂ ਕਰਦਾ ਹੈ, ਤਾਂ ਵੀ ਕੋਈ ਜੰਗਲ, ਜੂਹ, ਬੇਲਾ ਮਸਾਂ ਹੀ ਅੱਖੋਂ ਓਹਲੇ ਹੋਣ ਦੇਂਦਾ ਹੈ। ਰਸਮ ਰਵਾਜ ਦੀ ਸੂਝ ਵਿਚ ਕਿਸੇ ਚੌਧਰੀ ਪਾਸੋਂ ਘੱਟ ਨਹੀਂ। ਮਨੋ ਵਿਗਿਆਨ ਦੀ ਵਾਹਵਾ ਸਾਰ ਹੈ। ਹਿਕਮਤ ਕਰਦਾ ਹੈ, ਤਾਂ ਪੁੜੀਆਂ ਬੰਨ ਬੰਨ ਸੁਟੀ ਜਾਂਦਾ ਹੈ। ਹਿੰਦਵਾਨੀ ਤੇ ਮੁਸਲਮਾਨੀ ਤਵਾਰੀਖ ਦੇ ਦਫ਼ਤਰ ਖੋਲ੍ਹ ਬਹਿੰਦਾ ਹੈ। ਫ਼ਾਰਸੀ ਅਰਬੀ ਕਿਤਾਬਾਂ ਦਾ ਮੋੜ ਪਾ ਦੇਂਦਾ ਹੈ। ਜ਼ਾਤਾਂ ਇਉਂ ਗਿਣਾਉਂਦਾ ਹੈ, ਜਿਸ ਤਰ੍ਹਾਂ ਆਪ ਹੀ ਬਣਾਈਆਂ ਹੋਣ। ਜੋਗ ਨੂੰ ਭੁਲਾਇਆ ਨਹੀਂ। ਇਸ਼ਕ ਮਿਜ਼ਾਜੀ ਵਿਸਾਰਿਆ ਨਹੀਂ, ਹਕੀਕਤ ਦੀ ਸਾਰ ਦਿੱਤੀ ਹੈ, ਬੋਲੀ ਦੇ ਹਰ ਪਹਿਲੂ ਦਾ ਉਸਤਾਦ ਹੈ। ਸਨਅਤਾਂ ਆਦਿ ਦਾ ਜਾਣੂ ਹੈ। ਸਦਾਚਾਰ ਦਾ ਪਤਾ ਹੈ, ਤੇ ਫਕੜ ਬਾਜ਼ੀ ਦਾ ਪਤਾ ਵੀ ਖੂਬ ਚਲਾਂਦਾ ਹੈ। ਇਹ ਸਾਰਾ ਕੁਝ ਹੋਂਦਿਆਂ ਵੀ ਸ਼ਾਹ ਸਾਹਿਬ ਪਾਸ ਵਿਉਂਤ ਨਹੀਂ, ਤੇ ਏਸੇ ਲਈ ਬਹੁਮੁਖੀ ਗਿਆਨ

ਤੇ ਖਿਆਲ ਉਡਾਰੀ ਦਾ ਭਾਈ ਸਾਹਿਬ ਜਿੰਨਾ ਚਮਤਕਾਰ ਨਹੀਂ ਦਿਸਦਾ।

ਰਾਂਝਾ ਪੇਂਡੂ ਸੀ। ਉਸ ਨੇ ਕਿਹੜੇ ਉਸਤਾਦ ਪਾਸੋਂ ਏਨੇ ਰਾਗ ਸਿੱਖੇ ਸਨ ਜਿੰਨੇ ਵਾਰਸ ਜੀ ਨੇ ਗਿਣਾ ਦਿਤੇ ਹਨ। ਫੇਰ ਇਹ ਰਾਗ ਰੁੱਤ ਤੇ ਵੇਲੇ ਮੁਤਾਬਕ ਨਹੀਂ ਗਵਾਏ। ਸਾਡੇ ਰਾਗੀਆਂ ਨੇ ਹਰ ਰੁਤ, ਹਰ ਪਹਿਰ, ਹਰ ਘੜੀ, ਤੇ ਹਰ ਪਲ ਰਾਗ ਵੰਡ ਕੇ ਰੱਖ ਦਿੱਤੇ ਹਨ। ਰਾਂਝਾ ਰਾਗਾਂ ਦੀ ਤਮੀਜ਼ ਨਹੀਂ ਕਰਦਾ ਤੇ ਨਾ ਹੀ ਵਾਰਸ ਜੀ ਓਸਦੇ ਹੱਥੋਂ ਵੰਝਲੀ ਖੋਹ ਕੇ ਕਹਿੰਦੇ ਹਨ, ਭਲਿਆ ਲੋਕਾ ਵੇਲੇ ਦਾ ਰਾਗ ਗਾਵੀਦਾ ਹੈ, ਐਵੇਂ ਇਲਮ ਦਿਖਾਉਣਾ ਹੋਛ ਪੁਣਾ ਹੈ।

ਚੂਚਕ ਮਾਮੂਲੀ ਜੱਟ ਸੀ, ਨਾ ਤਾਂ ਏਨੀਆਂ ਮਹੀਆਂ ਰੱਖ ਸਕਦਾ ਸੀ, ਜਿੰਨੀਆ ਵਾਰਸ ਜੀ ਦੇ ਗਿਆਨ ਨੇ ਲਿਖੀਆਂ ਹਨ, ਤੇ ਨਾ ਹੀ ਓਸ ਨੇ ਡੇਰੀ ਫ਼ਾਰਮ ਖ਼ੋਲੀ ਹੋਈ ਸੀ। ਚੂਚਕ ਦਾਜ ਦਾਉਣ ਏਨਾ ਨਹੀਂ ਦੇ ਸਕਦਾ ਜਿੰਨਾ ਵਾਰਸ ਜੀ ਨੇ ਲਿਖ ਮਾਰਿਆ ਹੈ। ਜਿਹੜੇ ਆਪ ਜੀ ਨੇ ਖਾਣੇ ਦਸਤਰਖਾਨ ਤੇ ਸਜਾਏ ਹਨ, ਓਹ ਮੁਗਲ ਬਾਦਸ਼ਾਹਾਂ ਤੋਂ ਬਿਨਾਂ ਹੋਰ ਕਿਸਦੀ ਪਾਇਆਂ ਹੈ, ਕਿ ਏਡੀ ਜੰਞ ਨੂੰ ਖਵਾਏ ? ਸੋ ਕਵੀ ਨੂੰ ਇਹ ਗਲ ਫੁਰੀ, ਕਿ ਬਰਾਤ ਦੀ ਇਜ਼ਤ ਕਰਾਵਾਂ, ਤੇ ਉਹ ਤਾਂ ਹੀ ਹੋਵੇਗੀ, ਜੇ ਸੋਹਣੇ ਤੇ ਚੋਖੇ ਖਾਣੇ ਪਰੋਸ ਕੇ ਅੱਗੇ ਧਰਾਂ, ਪਰ ਵਿਓਂਤ ਸ਼ਕਤੀ ਨਹੀਂ ਸੀ। ਨਹੀਂ ਤਾਂ ਸੋਚਣਾ ਸੀ ਏਨੇ ਖਾਣੇ ਚੂਚਕ ਵਿਚਾਰਾ ਦੇ ਵੀ ਸਕਦਾ ਹੈ ?

ਸ਼ਾਹ ਸਾਹਿਬ ਜ਼ਾਤਾਂ ਦਾ ਗਿਆਨ ਦੇਂਦੇ ਹੋਏ, ਨਾਲ ਹੀ ਮਨਘੜਤ ਇਲਮ ਵਾਹੀ ਜਾਂਦੇ ਹਨ, ਕਿ ਫਲਾਣੇ ਦਾ ਇਸ਼ਕ ਆਦਿ ਏਸ ਤਰ੍ਹਾਂ ਦਾ ਹੈ। ਇਹ ਇਲਮ ਨਹੀਂ ਐਵੇ ਫਹੁ ਜਿਹੇ ਹਨ।

ਭਾਈ ਸਾਹਿਬ ਦਾ ਗਿਆਨ ਪੂਰਾ, ਸਹੀ ਤੇ ਵਿਓਂਤ ਨਾਲ ਦਿੱਤਾ ਹੋਂਦਾ ਹੈ। ਵਾਧੂ ਗਲ ਨਹੀਂ ਜਾਪਦੀ। ਗਿਆਨ ਗਿਆਨ ਲਈ

ਨਹੀਂ ਹੁੰਦਾ । ਸਗੋਂ ਆਪਣੇ ਨਕਤੇ ਨੂੰ ਸਾਫ਼ ਕਰਨ, ਆਮ ਲੋਕਾਂ ਨੂੰ ਸਮਝਾਉਣ ਲਈ ਹੁੰਦਾ ਹੈ। ਇਨ੍ਹਾਂ ਦੇ ਗਿਆਨ ਨੂੰ ਮਜ਼ਮੂਨ ਨਾਲੋਂ ਅੱਡ ਕੀਤਾ ਜਾਏ ਤਾਂ ਮਜ਼ਮੂਨ ਦਾ ਰਹਿੰਦਾ ਹੀ ਕੱਖ ਨਹੀਂ । ਹੇਠਲੀ ਪਉੜੀ ਵਿਚ ਤਾਂਬੇ ਦਾ ਹਰ ਅੰਗੀ ਗਿਆਨ ਨਾ ਹੋਂਦਾ ਤਾਂ ਅਜਿਹਾ ਪੂਰਨ ਭਾਵ ਨਹੀਂ ਸੀ ਬਣਨਾ । ਵਾਹਿਗੁਰੂ ਹਰ ਵਸਤ ਵਿਚ ਵਰਤਦਾ ਦਿਖਾਉਣਾ ਸੀ ਤੇ ਓਹ ਗਲ ਤਾਂਬੇ ਦੇ ਗਿਆਨ ਨਾਲ ਸਿਰੇ ਚੜ੍ਹੀ। ਜੇ ਤਾਂਬੇ ਦਾ ਗਿਆਨ ਨਾ ਹੋਂਦਾ ਤਾਂ ਏਨੀ ਹੀ ਗੱਲ ਸੀ ਨਾ ਕਿ ਸਾਰੇ ਈਸ਼ਵਰ ਹੀ ਈਸ਼ਵਰ ਹੈ। ਏਸ ਵਿਚ ਫਲਸਫਾ ਤਾਂ ਹੈ ਪਰ ਰਸ ਨਹੀਂ, ਕਵਿਤਾ ਨਹੀਂ । ਕਵਿਤਾ ਤਾਂ ਹੀ ਆਈ ਜਦੋਂ ਗਿਆਨ ਨੇ ਵਿਉਂਤ ਨਾਲ ਦਰਸ਼ਨ ਦਿੱਤਾ ।

ਸੋਈ ਤਾਂਬਾ ਰੰਗ ਸੰਗ ਜਿਉ ਕੈਹਾਂ ਹੋਈ
ਸੋਈ ਤਾਂਬਾ ਜਿਸਤ ਮਿਲ ਪਿਤੱਲ ਅਵਲੋਈ
ਸੋਈ ਸ਼ੀਸ਼ਿ ਸੰਗਤੀ ਭੰਗਾਰ ਭਲੋਈ
ਤਾਂਬਾ ਪਾਰਸ ਪਰਸਿਆ ਹੋਇ ਕੰਚਨ ਸੋਈ
ਸੋਈ ਤਾਂਬਾ ਭਸਮ ਹੋਇ ਅਉਖਦ ਕਰਿ ਭੋਈ।
ਆਪੇ ਆਪ ਵਰਤਦਾ ਸੰਗਤ ਗੁਣ ਗੋਈ। ਵਾ: ੫: ੩ ।

"ਆਪੇ ਆਪ ਵਰਤਦਾ" ਵੇਦਾਂਤੀ ਖਿਆਲ ਹੈ । ਏਸਨੂੰ ਸਿੱਧ ਕਰਨ ਲਈ ਵਾਦਰਾਇਨ (ਵੇਦ ਵਿਆਸ) ਦੇ ਸਮੇਂ ਤੋਂ ਦੋ ਦ੍ਰਿਸ਼ਟਾਂਤ ਬੜੇ ਪਰਸਿਧ ਹੋ ਗਏ ਹਨ। ਇਕ ਜਲ ਤੇ ਤ੍ਰੰਗ ਅਤੇ ਦੂਜਾ ਸੋਨਾ ਤੇ ਗਹਿਣੇ । ਭਾਈ ਸਾਹਿਬ ਨੇ ਕਈ ਵਸਤਾਂ ਨਾਲ ਏਸ ਖਿਆਲ ਨੂੰ ਉਘਾੜਿਆ ਹੈ ਸ਼ੀਸ਼ਾ, ਪਾਣੀ, ਜੰਤ੍ਰ, ਸ਼ਵਾਂਤਿ ਬੂੰਦ, ਬਿਰਖ (ਰੁੱਖ), ਕਪਾਹ ਆਦਿ ਦਾ ਧੁਰ ਤਕ ਵੇਰਵਾ ਦਿੱਤਾ ਹੈ। ਸਾਰੀ ਦੂਜੀ ਵਾਰ, ਚੌਥੀ ਵਿਚੋਂ ਗੰਨਾ ਵੜੇਵਾ ਤੇ ਹੋਰਨਾਂ ਵਾਰਾਂ ਵਿਚ ਵੀ ਇਹ ਢੰਗ ਹੈ । ਮਸਾਲ ਵਜੋਂ:—

ਮਾਤ ਪਿਤਾ ਮਿਲਿ ਨਿੰਮਿਆ ਆਸਾਵੰਤੀ ਉਦਰ ਮਝਾਰੇ
ਰਸ ਕਸ ਖਾਇਨਿਲਜ ਹੋਇ ਛੁਹਿ ਛੁਹਿ ਧਰਣਿ ਪਗ ਧਾਰੇ
ਪੇਟ ਵਿਚ ਦਸ ਮ ਹ ਰਖ ਪੀੜਾ ਖਾਇ ਜਣੈ ਪੁੱਤ ਪਿਆਰੇ
ਜਣ ਕੈ ਪਾਲੈ ਕਸਟ ਕਰ ਖਾਨ ਪਾਨ ਵਿਚ ਸੰਜਮ ਸਾਰੇ
ਗੁੜ੍ਹਤੀ ਦੇ ਪਿਆਲ ਦੁੱਧ ਘੁੱਟੀ ਵੱਟੀ ਦੇਇ ਨਿਹਾਰੇ
ਛਾਦਨ ਭੋਜਨ ਪੋਖਿਆ ਭੱਦਨਿ ਮੰਗਨਿ ਪੜ੍ਹਨਿ ਚਤਾਰੇ
ਪਾਂਧੇ ਪਾਸ ਬਹਾਲਿਆ ਖਾਟ ਲੁਟਾਇ ਹੋਏ ਸੁਚਿਆਰੇ
ਉਰਣਤ ਹੋਇ ਭਾਰ ਉਤਾਰੇ। ੩੭–੯

ਆਪਣਾ ਗਿਆਨ ਦਸਣ ਲਈ ਕ੍ਰਮ ਅਲੰਕਾਰ ਤੋਂ ਕਾਫੀ ਕੰਮ ਲੈਂਦੇ ਹਨ। ਇਕ ਤਰਤੀਬ ਚਲੀ ਰਹਿੰਦੀ ਹੈ। ਏਸ ਅਲੰਕਾਰ ਦਾ ਵਿਓਂਤ ਸ਼ਕਤੀ ਨਾਲ ਚੋਲੀ ਦਾਮਨ ਦਾ ਸਾਥ ਹੈ। ਇਹ ਅਲੰਕਾਰ ਵਸਤੂ ਗਿਆਨ ਬਿਨਾਂ ਚਲ ਹੀ ਨਹੀਂ ਸਕਦਾ। ਨਿਰੀ ਉਡਾਰੀ ਇਹਨੂੰ ਇਕ ਵੱਡਿਓਂ ਹੀ ਭਾਉਂਦੀ ਨਹੀਂ।

ਮਹਾਂ ਕਵੀ ਦਾ ਢੰਗ ਹੀ ਅਜਿਹਾ ਹੈ ਕਿ ਵਸਤੂ ਗਿਆਨ ਬਿਨਾਂ ਰਸ ਨਹੀਂ ਆਉਂਦਾ। ਇਹ ਗਿਆਨ ਦ੍ਰਿਸ਼ਟਾਂਤਾਂ ਦੀ ਲੜੀ ਜਾਂ ਉਪਮਾਂ ਦੀਆਂ ਮਾਲਾਂ ਨਾਲ ਹੀ ਵਾਹ ਨਹੀਂ ਰਖਦਾ ਅਰਥਾਲੰਕਾਰਾਂ ਤੋਂ ਬਿਨਾਂ, ਅਛੋਪਲੇ ਸ਼ਬਦਾਲੰਕਾਰ ਦਾ ਚਮਤਕਾਰ ਵਿਖਾਂਦਾ ਹੈ।

ਇਕਤ ਨੁਕਤੇ ਹੋ ਜਾਇ ਮਹਿਰਮ ਮੁਜਰਮ ਖੈਰ ਖਵਾਰੀ

ਨਿੱਕੀ ਜਿੰਨੀ ਗਲ ਵਿਚ ਕਿੱਡਾ ਗਿਆਨ ਹੈ। ਹੇਠਾਂ ਵੇਖੋ ਅਨੁਪ੍ਰਾਸ ਸਹਿਜੇ ਹੀ ਆ ਗਏ ਹਨ:–

ਗੁਰਮੁਖ ਪਾਰਸ ਪਰਸ ਪਾਰਸ ਹੋਈਐ

... ... ...

ਗੁਰਮੁਖ ਸਤਿ ਸੰਤੋਖ ਸਹਿਜ ਸਮਾਣਿਆ

... ... ...

ਗੁਰਮੁਖ ਸਾਧ ਅਸਾਧ ਸਾਧ ਵਖਾਣੀਐ

ਅਲੰਕਾਰ ਵਿਚ ਬਨਾਉਟ ਤਦੋਂ ਆਉਂਦੀ ਹੈ ਜਦੋਂ ਵਸਤੂ ਗਿਆਨ ਘਟ ਤੇ ਵਿਉਂਤ ਸ਼ਕਤੀ ਪੱਲੇ ਨਾ ਹੋਵੇ। ਜੇ ਦੋਵੇਂ ਚੀਜ਼ ਹੋਣ ਤਾਂ ਅਲੰਕਾਰ ਫਬਦਾ ਹੈ। ਆਪਣੇ ਆਪ ਆਇਆ ਹੋਇਆ ਜਾਪਦਾ ਹੈ। ਹੁਨਰ ਓਥੇ ਹੀ ਹੋਂਦਾ ਹੈ ਜਿੱਥੇ ਅਡੰਬਰ ਨਾ ਰਚਿਆ ਹੋਵੇ।

ਭਾਈ ਸਾਹਿਬ ਨੂੰ ਗਿਆਨ ਹੈ ਪਈ ਸ਼ਿਵਾਂ ਦੇ ਮਸਤਕ ਉੱਤੇ ਇਕ-ਫਾੜੀਆ ਚੰਦ ਹੈ। ਤਨ ਉੱਤੇ ਭਬੂਤ ਲੱਗੀ ਹੈ। ਏਸ ਲਈ ਰੰਗ ਅਧ-ਸਾਉਲਾ-ਚਮਕੀਲਾ ਚਿੱਟਾ ਹੈ। ਏਨੇ ਗਿਆਨ ਨਾਲ ਲਕੜੇ ਹੀ ਕੀ ਲੋੜ੍ਹ ਮਾਰਿਆ ਹੈ, ਧਿਆਨ ਨਾਲ ਵੇਖੋ :

ਦੁਇ ਦਿਹ ਚੰਦ ਅਲੋਪ ਹੋਇ ਤੀਐ ਦਿਹ ਚੜ੍ਹਦਾ ਹੋਇ ਨਿੱਕਾ
ਉਠਿ ਉਠਿ ਜਗਤ ਜੁਹਾਰਦਾ ਗਗਨ ਮਹੇਸ਼ਰ ਮਸਤਕ ਟਿੱਕਾ

ਅਸਮਾਨ ਨੂੰ ਸ਼ਿਵ ਕਹਿਣਾ ਵੱਡੀ ਸੋਚ ਹੈ। ਸ਼ਿਵ ਕਲਿਆਣ ਸਰੂਪ ਹੈ। ਸੰਧਿਆ ਵੇਲੇ ਅਸਮਾਨ ਵੀ ਸ਼ਾਂਤੀ-ਦੇਣਾ ਜਾਪਦਾ ਹੈ। ਸ਼ਿਵ ਖੁਲ੍ਹੇ ਹਿਰਦੇ ਹੈ ਤੇ ਅਕਾਸ਼ ਵੀ ਖੁਲ੍ਹ ਦਾ ਰੂਪ ਹੈ। ਸਭ ਤੋਂ ਵਡੀ ਗਲ ਹੈ, ਸ਼ਿਵਾਂ ਦੇ ਭਬੂਤ ਰਮਾਏ ਤਨ ਉੱਤੇ, ਸੂਰਜ ਛੁਪੇ ਬਾਅਦ ਦੇ ਚਾਨਣ ਤੇ ਆਸਮਾਨੀ ਰੰਗ ਦੀ ਭਾ ਦਾ ਮੇਲ ਉੱਚੀ ਚੀਜ਼ ਪੈਦਾ ਕੀਤੀ ਹੈ। ਨੀਵੀਂ ਚੀਜ਼ੋਂ ਵੀ ਉੱਚਾ ਭਾਵ ਦਿਖਾਂਦੇ ਹਨ:—

ਕਿਤੜੇ ਅੰਨ੍ਹੇ ਆਖੀਅਨ ਕੇਤੜਿਆਂ ਹੀ ਦਿਸਣ ਕਾਣੇ
ਕਿਤੜਿਆਂ ਚੁੱਗੇ ਫਿਰਨ ਕਿਤੜੇ ਰਤੀਆਨੇ ਉਕਤਾਣੇ
ਕਿਤੜੇ ਨਕਟੇ ਗੁਣ ਗੁਣੇ ਕਿਤੜੇ ਬੋਲੇ ਬੁੱਚੇ ਲਾਣੇ
ਕੇਤੜਿਆਂ ਗਿੱਲੜ ਗਲੀ ਅੰਗ ਰਸਉਲੀ ਵੇਦ ਵਹਾਣੇ
ਟੁੰਡੇ ਬਾਂਡੇ ਕੇਤੜੇ ਗੰਜੇ ਲੁੰਝੇ ਕੋੜ੍ਹੀ ਜਾਣੇ
ਕਿਤੜੇ ਲੂਲ੍ਹੇ ਪਿੰਗੁਲੇ ਕਿਤੜੇ ਕੁੱਬੇ ਹੋਇ ਕੁੜਾਣੇ
ਕਿਤੜੇ ਖੁਸਰੇ ਹੀਜੜੇ ਕੇਤੜਿਆਂ ਗੁੰਗੇ ਤਤਲਾਣੇ
ਗੁਰ ਪੂਰੇ ਵਿਣ ਆਵਣ ਜਾਣੇ ॥

ਭਾਈ ਸਾਹਿਬ ਪੰਜਾਬੀ ਸ਼ਬਦ ਕੋਸ਼ ਜੋੜਨ ਦੇ ਆਹਰ ਵਿਚ ਹਨ। ਅੰਗਹੀਣ ਦੇ ਨਖਿਦ ਮਜ਼ਮੂਨ ਨੂੰ ਗੁਰ ਪੂਰੇ ਦੀ ਕਿਰਪਾ ਨਾਲ ਤਾਰ ਦਿੱਤਾ ਹੈ। ਕਈ ਕਸਬ ਤੇ ਜ਼ਾਤਾਂ ਗਿਣਾ ਕੇ ਸੰਸਾਰ ਦਾ ਪਸਾਰਾ ਵਿਖਾਇਆ ਹੈ। ਆਪਣਾ ਗਿਆਨ ਵੀ ਦਸ ਗਏ ਤੇ ਗਲ ਨੂੰ ਸਜਾ ਲਿਆ। ਸਤਵੀਂ ਵਾਰ ਵਿਚ, ਤਿੰਨ ਤਿੰਨ, ਚਾਰ ਚਾਰ, ਪੰਜ ਪੰਜ, ਛੀ ਛੀ ਤੇ ਏਸ ਤੋਂ ਚੋਖੀ ਗਿਣਤੀ ਦੀਆਂ ਵਸਤਾਂ ਦੇ ਗੁੱਟ ਬਣਾ ਕੇ ਦਸਿਆ ਹੈ ਪਈ ਗੁਰਮੁਖ ਸਭ ਤੋਂ ਉੱਚੇ ਹਨ। ਸਤਵੀਂ ਤੇ ਅਠਵੀਂ ਵਾਰ ਵਿਚ ਵਾਰਸੀ ਦੋਸ਼ ਆਉਣ ਲੱਗਾ ਸੀ, ਪਰ ਵਿਓਂਤ ਤੇ ਸਿੱਟੇ ਦੀ ਕਾਢ ਨੇ ਬਚਾ ਲਿਆ ਹੈ। ਜਿਸ ਤਰ੍ਹਾਂ ਪਹਾੜੀ ਨਗਰਾਂ ਦੀ ਹੱਟੀਆਂ ਤੇ ਮੂੰਗ ਫਲੀ, ਖਿੱਲਾਂ ਮੁਰਮਰਾ, ਭੁੱਜੇ ਦਾਣੇ ਤੇ ਹੋਰ ਅਜਿਹਾ ਸੌਦਾ ਸ਼ੀਸ਼ੇ ਦੇ ਮਰਤਬਾਨਾਂ ਵਿਚ ਸਜਿਆ ਹੋਂਦਾ ਹੈ, ਏਸੇ ਤਰ੍ਹਾਂ ਜ਼ਾਤਾਂ ਤੇ ਪੇਸ਼ਿਆਂ ਦੇ ਸ਼ਬਦ ਭੰਡਾਰ ਕਲੀਆਂ (ਮਿਸਰੇ) ਦੀਆਂ ਸ਼ੀਸ਼ੀਆਂ ਨਾਲ ਪਉੜੀਆਂ ਦੀਆਂ ਹੱਟੀਆਂ ਸਜਾ ਦਿੱਤੀਆਂ ਹਨ।

ਬਾਹਰਵੀਂ ਵਾਰ ਵਿਚ ਸਿਖਾਂ ਦੇ ਨਾਵਾਂ ਦਾ ਕੋਸ਼ ਹੈ। ਗੁਰਦਾਸ ਜੀ ਗੁਰੂ ਦਾਸਾਂ ਦੇ ਨਾਂ ਦੇ ਗਏ, ਸਿਰਫ ਏਸ ਲਈ ਕਿ ਅਗਲੇ, ਸਿਖਾਂ ਦੇ ਜੀਵਣਾਂ ਦੀ ਖੋਜ ਕਰਨ। ਸੋ ਉਹ ਗਲ ਵ।

ਪੂਰੀ ਹੋ ਗਈ। ਗੁਰਸਿੱਖ ਦੀ ਰਮਜ਼ ਗੁਰਸਿੱਖ ਨੇ ਪਛਾਣ ਲਈ। ਭਾਈ ਮਣੀ ਸਿੰਘ ਜੀ ਨੇ ਬਾਹਰਵੀਂ ਵਾਰ ਦੇ ਸਿੱਖਾਂ ਦੀ ਇਕ ਇਕ ਸਾਖੀ ਲਿਖ ਕੇ ਗੁਰਸਿੱਖ ਭਗਤ ਮਾਲ ਬਣਾਈ। ਗੁਰਦਾਸ ਜੀ ਇਤਿਹਾਸਕ ਸਰ ਲਈ ਟੱਕ ਲਾ ਗਏ ਸਨ, ਮਣੀ ਸਿੰਘ ਜੀ ਨੇ ਉਹ ਸਰ ਵੇਲੇ ਮੁਤਾਬਕ ਪੂਰਾ ਕੀਤਾ।

ਸ੍ਰੀ ਗੁਰੂ ਦਾਸ ਜੀ ਨੂੰ ਸਭ ਵਸਤਾਂ ਤੋਂ ਬਿਨਾਂ ਵੇਲੇ ਦੀ ਹਾਲਤ ਤੇ ਇਤਿਹਾਸ ਦੀ ਵੀ ਸੂਝ ਹੈ।

ਚਾਰ ਵਰਨ ਚਾਰ ਮਜ਼ਹਬਾਂ ਜਗ ਵਿਚ ਹਿੰਦੂ ਮੁਸਲਮਾਣੇ
ਖੁਦੀ ਬਖੀਲੀ ਤਕੱਬਰੀ ਖਿਚੋ ਤਾਣ ਕਰੇਨਿ ਧਿਙਾਣੇ
ਗੰਗ ਬਨਾਰਸ ਹਿੰਦੂਆਂ ਮੱਕਾ ਕਾਹਬਾ ਮੁਸਲਮਾਣੇ
ਸੁਨਤ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ
ਰਾਮ ਰਹੀਮ ਕਹਾਇੰਦੇ ਇਕ ਨਾਮ ਦੁਇ ਰਾਹ ਭੁਲਾਣੇ
ਬੇਦ ਕਤੇਬ ਭੁਲਾਇਕੈ ਮੋਹੇ ਲਾਲਚ ਦੁਨੀ ਸ਼ੈਤਾਣੇ
ਸੱਚ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਹਮਣ ਮਉਲਾਣੇ
ਸਿਰੋਂ ਨਾ ਮਿਟੇ ਆਵਣ ਜਾਣੇ। ੧—੨੧

ਹੋਰ ਦੇਖੋ:—

ਠਾਕਰ ਦੁਆਰੇ ਢਾਹਿਕੈ ਤਿਹ ਠਉਰੀ ਮਾਸੀਤ ਉਸਾਰਾ
ਮਾਰਨ ਗਊ ਗਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ

ਭਾਈ ਸਾਹਿਬ ਜ਼ਾਲਮ ਦੇ ਖਿਲਾਫ ਸਨ ਏਸ ਲਈ ਪਾਪ ਪਦ ਵਰਤਿਆ ਹੈ। ਨਾਲ ਦਲੀਲ ਦਿੱਤੀ, ਜ਼ੁਲਮ ਦੀ ਸਨਦ ਪੇਸ਼ ਕੀਤੀ ਹੈ ਕਿ ਦੁੱਧ-ਦੇਣਾ ਪਸ਼ੂ ਜਾਣ ਬੁਝ ਕੇ ਮਾਰਿਆ ਜਾ ਰਿਹਾ ਹੈ ਤੇ ਗਰੀਬ ਤਾਂ ਰੋਜ਼ ਮਰੀਂਦੇ ਹਨ। ਗਰੀਬਾਂ ਦੇ ਮਰੀਨ ਕਾਰਨ ਹੀ

ਪਾਪ ਫੈਲਿਆ ਹੈ। ਆਪਣੇ ਸਮੇਂ ਦਾ ਬਿਆਨ ਵਾਰਸ ਵੀ ਕਰਦਾ ਹੈ, ਜਦੋਂ ਮਿਸਲਾਂ ਪੰਜਾਬ ਵਿਚੋਂ ਧੱਕੇ ਦਾ ਰਾਜ ਉਡਾ ਰਹੀਆਂ ਸਨ। ਵਾਰਸ ਸਿੱਖਾਂ ਦਾ ਨਾਂ ਨਹੀਂ ਲੈਂਦਾ ਪਰ ਪੰਜਾਬੀਆਂ ਦੇ ਰਾਜ ਨੂੰ ਚੋਟ ਕਰਦਾ ਹੈ। ਚੋਟ ਤਾਂ ਕਰ ਸਕਦਾ ਹੈ ਜੇ ਪੰਜਾਬੀਆਂ ਦੇ ਹੀ ਰਾਜ ਦੇ ਹੱਕ ਵਿਚ ਹੋਏ। ਉਹ ਏਸ ਗਲ ਦੇ ਹਕ ਵਿਚ ਵੀ ਨਹੀਂ ਦਿਸਦਾ। ਏਸ ਲਈ ਕੁਝ ਈਰਖਾ ਦੇ ਵਾਕ ਲਿਖੇ ਗਏ ਹਨ।

ਜਦੋਂ ਦੇਸ ਦੇ ਜੱਟ ਸਰਦਾਰ ਹੋਏ
ਭੂਤ ਮੰਡਲੀ ਇਕ ਦੂੰ ਚਾਰ ਹੋਈ,

ਗੈਰ ਦਾ ਜ਼ੁਲਮ ਦਬੀਂਦਾ ਪਿਆ ਸੀ। ਜਬਰ ਦਾ ਮੁਕਾਬਲਾ ਹੋ ਰਿਹਾ ਸੀ। ਵਾਰਸ ਭੂਤ ਮੰਡਲੀ ਕਹਿ ਕੇ ਦਿਲ ਠਾਰਦਾ ਹੈ। ਉਹਦੇ ਵੇਲੇ ਮਿਸਲਾਂ ਨਦੀਆਂ ਦਾ ਦਰਿਆ ਬਣ ਰਿਹਾ ਸੀ। ਉਹ ਨਹੀਂ ਦਸ ਸੱਕਿਆ ਕਿ ਭੂਤ ਮੰਡਲੀ ਤੋਂ ਪਹਿਲਾਂ ਕੀ ਦਿਉਤਿਆਂ ਦਾ ਰਾਜ ਸੀ ? ਭੂਤ ਮੰਡਲੀ ਕਹਿਣ ਲਈ ਦਲੀਲ ਨਹੀਂ ਦਿੱਤੀ। ਸਮੇਂ ਦੀ ਹਾਲਤ ਦਸੱਣ ਲਈ, ਲਿਖਾਰੀ ਦਾ ਫਰਜ਼ ਹੋਂਦਾ ਹੈ ਕਿ ਸਚਿਆਈ ਦਾ ਨਿਤਾਰਾ ਕਰੇ।

ਭਾਈ ਸਾਹਿਬ ਗਰੀਬਾਂ ਲਈ ਕੂਕੇ ਹਨ। ਵੇਲੇ ਦੀ ਹਾਲਤ ਦੱਸੀ ਹੈ। ਸਈਅਦ ਸਾਹਿਬ ਨੂੰ ਗੁੱਸਾ ਹੈ ਪਈ ਦੇਸ ਦੇ ਸਰਦਾਰ ਜੱਟ ਕਿਉਂ ਬਣੇ ? ਪੰਜਾਬ ਦਾ ਕਿਰਸਾਨ ਉੱਚਾ ਕਿਉਂ ਹੋਇਆ ? ਗਿਆਨ ਤਾਂ ਇਹ ਹੈ ਪਰ ਈਰਖਾ ਹਸਦ ਨਾਲ ਸੜਿਆ ਤੁੱਕਿਆ, ਬੋ ਵਾਲਾ ਪਾਣੀ। ਪਾਣੀ ਤਾਂ ਹੈ ਪਰ ਉਹਦਾ ਕੁਝ ਅਰਥ ਨਹੀਂ। ਗਿਆਨ ਸੁਚੱਜ ਨਾਲ ਹੀ ਵਰਤਿਆ ਹੋਣਾ ਚਾਹੀਦਾ ਹੈ। ਗਿਆਨ ਅਸ਼ੁਭ ਗੁਣ ਦੇ ਨਾਚ ਦੀ ਸਟਜ ਨਹੀਂ ਬਣਨਾ ਚਾਹੀਦਾ। ਭਾਈ ਸਾਹਿਬ ਦਾ ਗਿਆਨ ਉਪਰਲੇ ਨੁਕਤਿਓਂ ਵਾਰਸ ਜੀ ਤੋਂ ਸੁਥਰਾ ਹੀ ਹੈ।

ਵਾਰਾਂ ਦਾ ਮਹਾਂ ਕਵੀ ਠੁੱਕ ਦਾ ਗਿਆਨ ਦੇਂਦਾ ਹੈ। ਜੇ ਵਾਰਾਂ, ਸੁਰ ਸਵਾਦ ਨਾਲ ਪੜ੍ਹਾਈਆਂ ਜਾਣ ਤਾਂ ਇਹਨਾਂ ਦਾ ਪਾਠਕ, ਵੀਹਵੀਂ ਸਦੀ ਵਿਚ ਵੀ ਬਹੁ ਮੁਖੀ ਗਿਆਨ ਦਾ ਸਿਆਣਾ ਸਦਾ ਸਕਦਾ ਹੈ।

ਗਵਾਂਢੀ ਜ਼ਬਾਨਾਂ ਵਿਚੋਂ ਨਜ਼ੀਰ ਅਕਬਰਾਬਾਦੀ ਦਾ ਨਾਂ ਭਾਈ ਸਾਹਿਬ ਦੇ ਮੁਕਾਬਲੇ ਤੇ ਲਿਆ ਜਾ ਸਕਦਾ ਹੈ। ਭਲਵਾਨਾਂ ਦੇ ਦਾ ਪੇਚ, ਕਣਕਊਏ-ਬਾਜ਼ਾਂ ਦੇ ਪੇਚੇ, ਹੋਲੀ ਦਾ ਰੰਗ, ਬਸੰਤ ਦੀ ਬਹਾਰ, ਬਰਸਾਤ ਦੀ ਧੂਮ, ਕੋਠੇ ਬਰਤਨ ਦੀ ਭੁੱਸ, ਹਿੰਦਵਾਨੀ ਕਥਾਵਾਂ ਦਾ ਸੁਹਪੱਣ, ਸਦਾਚਾਰੀ ਢੰਗ, ਤਸਵਫ ਦੀ ਸਮਝ, ਫਕੀਰਾਨਾ ਠਾਠ, ਸੰਗੀਤ ਪਿਆਰ ਤੇ ਕਈ ਬੋਲੀਆਂ ਦੀ ਸਾਰ ਹੈ। ਮਠਿਆਈਆਂ ਦੇ ਪੁਲ ਬੰਨ੍ਹਦਾ ਹੈ। ਕਈ ਫਲਾਂ ਵਾਲੇ ਬਾਗ ਲਾਂਦਾ ਹੈ। ਇਖਲਾਕ ਦਾ ਖਲੀਫਾ ਦਿਖਾਈ ਦੇਂਦਾ ਹੈ। ਸਨਅਤਾਂ ਦਾ ਉਸਤਾਦ ਹੈ। ਕਵਿਤਾ ਦੇ ਬਹੁਤ ਅੰਗਾਂ ਦੀ ਸੂਝ ਹੈ ਤ ਅਜਿਹੇ ਕਈ ਪਾਸਿਆਂ ਦਾ ਧਿਆਨ ਰਖਦਾ ਹੈ। ਵਾਰਸ ਵਾਂਗ ਬੇਥਵਾ ਨਹੀ। ਗਲੋਂ ਵੀ ਵਾਰਾਂ ਦੇ ਕਰਤਾ ਦੇ ਨਾਲ ਨਾਲ ਚਲਦਾ ਹੈ। ਪੰਜਾਬੀ ਦੇ ਪਾਸ ਹਰ ਚੀਜ਼ ਦੀ ਬਣਤ ਆਦਿ ਦਾ ਗਿਆਨ ਹੈ ਉਰਦੂ ਦੇ ਸ਼ਾਇਰ ਕੋਲ ਹਰ ਇਕ ਆਦਮੀ ਦੀ ਬੋਲੀ ਦਾ ਗਿਆਨ ਹੈ। ਉਹ ਹਰ ਤਰ੍ਹਾਂ ਦੀ ਔਰਤ ਦੀ ਬੋਲੀ ਦਾ ਇੰਨ ਬਿੰਨ ਗਿਆਨ ਦੇਵੇਗਾ। ਭਾਈ ਸਾਹਿਬ ਦੇ ਪਾਤਰ ਬੋਲਦੇ ਨਹੀਂ ਏਸ ਲਈ ਪਤਾ ਨਹੀਂ ਲਗਦਾ ਕਿ ਉਨ੍ਹਾਂ ਕੋਲ ਏਸ ਕਿਸਮ ਦਾ ਕਿਨਾਂ ਕੁ ਸ਼ਬਦ ਭੰਡਾਰ ਹੈ। ਭਾਈ ਸਾਹਿਬ ਜੋ ਦੇਖ ਰਹੇ ਹਨ ਉਹਦਾ ਬਿਆਨ ਦਰਸ਼ਨ ਦੀ ਹਾਲਤ ਵਿਚ ਦੇਂਦੇ ਹਨ ਜਿਵੇਂ ਕੁਮੈਨਟੇਟਰ ਰੇਡੀਓ ਤੋਂ ਮੈਚਾਂ ਆਦਿ ਦੀ ਕੁਮੈਂਟਰੀ ਕਰੀ ਜਾਂਦਾ ਹੈ। ਨਜ਼ੀਰ ਕੁਸ਼ਤੀ ਕਰਾਂਦਿਆਂ ਦਰਸ਼ਕ ਨਹੀਂ, ਖਲੀਫੇ ਵਾਂਗ ਕਸਬੀ ਲਫਜ਼ ਦੇਈ ਜਾਂਦਾ ਹੈ ਪਰ ਭਾਈ ਸਾਹਿਬ ਨੂੰ ਵਸਤਾਂ ਦੇ ਨਾਵਾਂ ਦਾ ਗਿਆਨ ਵਧੇਰੇ ਹੈ। ਭਾਈ

ਸਾਹਿਬ ਗਲ ਬਾਤ ਵਲ ਨਹੀਂ ਪਏ। ਵੜੇਵੇਂ ਦਾ ਗਿਆਨ ਦੇਣਗੇ ਤਾਂ ਓਥੇ ਕਸਬੀ ਰੰਗ ਲਾ ਦੇਣਗੇ ਜਿਸ ਤਰ੍ਹਾਂ, ਸਿਰੀ ਸਾਫ, ਖਾਸਾ, ਮਲਮਲ ਚਉਤਾਰੂ ਆਦਿ ਕਹਿ ਜਾਣਗੇ। ਜੁੱਧ ਦੀਆਂ ਵਾਰਾਂ ਵਿਚ ਬੋਲ ਬੁਲਾਰਾ ਹੋਂਦਾ ਹੈ। ਸਦਾਚਾਰੀ ਵਾਰਾਂ ਵਿਚ ਕਵੀਉਵਾਚ ਹੀ ਚਲਿਆ ਰਹਿੰਦਾ ਹੈ। ਏਸੇ ਲਈ ਵਾਰਾਂ ਵਿਚ ਦੂਜੇ ਗਿਆਨ ਦਾ ਬਹੁਤਾ ਪਤਾ ਨਹੀਂ ਲਗਦਾ। ਅਜਿਹੀ ਗਲ ਕਰ ਕੇ ਭਾਈ ਸਾਹਿਬ ਦੇ ਵਸਤੂ ਗਿਆਨ ਨੂੰ ਵੱਟਾ ਨਹੀਂ ਲਗ ਸਕਦਾ।

ਸਰ ਵਾਲਟਰ ਸਕਾਟ ਖੇਤਾਂ ਵਿਚ ਜਾਕੇ ਹਰ ਸ਼ੈ ਬਾਰੇ ਜ਼ਰੂਰੀ ਗੱਲਾਂ ਨੋਟ ਕਰਦਾ ਸੀ। ਕਈ ਨਾਵਲਿਸਟ ਜਾਂ ਸਾਹਿੱਤਕਾਰ ਹੁਣ ਵੀ ਨੋਟ ਬੁਕਾਂ ਕੋਲ ਰਖਦੇ ਹਨ। ਡਾਇਰੀਆਂ ਤੇ ਰੋਜ਼ਨਾ-ਮਚੇ ਤੇ ਸਫਰਨਾਮੇ ਆਦਿ ਬਹੁ ਮੁਖੀ ਗਿਆਨ ਲੈਣ ਦੇ ਜ਼ਰੀਏ ਹਨ। ਬਹੁਮੁਖੀ ਗਿਆਨ ਹਰ ਇਨਸਾਨ ਲਈ ਲੋੜੀਂਦੀ ਵਸਤ ਹੈ ਤੇ ਫੇਰ ਸ਼ਾਇਰ ਦੀ ਤਾਂ ਗਲ ਹੀ ਕੀ ਕਰਨੀ ਹੋਈ। ਜਿਹੜਾ ਸ਼ਾਇਰ ਨੁਕਰੇ ਬੈਠਾ ਰਹੇਗਾ ਜਾਂ ਦੋ ਚਾਰ ਵਾਕਫਾਂ ਨਾਲ ਗਿਣੀਆਂ ਮਿਣੀਆਂ ਗਲਾਂ ਕਰੇਗਾ ਘਰ ਵਾਲੀ ਤੋਂ ਲੜ ਛੁਡਾਏਗਾ, ਮੇਲੇ ਠੇਲੇ ਤੋਂ ਉਪਰਾਮ ਰਹੇਗਾ, ਉਹਦੀ ਕਲਪਣਾ ਬਲ ਵਾਲੀ ਨਹੀਂ ਰਹੇਗੀ। ਉਰਦੂ ਦਾ ਮਹਾਂ ਕਵੀ ਮੀਰ ਤਕੀ ਵੀ ਗੋਸ਼ਾ ਨਸ਼ੀਨ ਹੋ ਗਿਆ ਸੀ। ਬਹੁਮੁਖੀ ਗਿਆਨ ਦਾ ਵਾਧਾ ਰੁਕ ਗਿਆ। ਪਿਛੋਂ ਮਜ਼ਮੂਨਾਂ ਦੀ ਰੰਗਾਂ ਰੰਗੀ ਘਟਣ ਦਾ ਇਕ ਕਾਰਨ ਇਹ ਵੀ ਹੋ ਗਿਆ ਸੀ।

ਕਿਤੇ ਕਿਤੇ ਭਾਈ ਸਾਹਿਬ ਆਪਣੇ ਬਹੁਮੁਖੀ ਗਿਆਨ ਦੁਬਾਰਾ ਲਿਆਏ ਹਨ। ਧਿਆਨ ਨਾਲ ਦੇਖਿਆ ਜਾਏ ਤਾਂ ਕਬਿੱਤਾਂ ਵਿਚ ਵਾਰਾਂ ਵਾਲਾ ਵਸਤੂ ਗਿਆਨ ਘਟ ਹੈ। ਦੀਵੇ ਤੇ ਪਤੰਗ ਦਾ ਸੜਨਾ, ਜੋਤੀ ਦਾ ਜੋਤੀ ਤੋਂ ਪਰਕਾਸ਼ ਹੋਣਾ, ਹਰਨ ਦਾ ਕਸਤੂਰੀ

ਨੂੰ ਭਾਲਣਾ, ਮੱਛੀ ਦਾ ਜਲ ਬਿਨ ਬੇਹਾਲ ਹੋਣਾ ਆਦਿ ਦ੍ਰਿਸ਼ਟਾਂਤ ਸਾਂਝੇ ਨਿਕਲ ਆਉਣਗੇ। ਭਾਈ ਸਾਹਿਬ ਦੇ ਬਹੁਮੁਖੀ ਗਿਆਨ ਨੂੰ ਦੇਖ ਕੇ ਲਿਖਣਾ ਪੈਂਦਾ ਹੈ:-

ਤੂੰ ਆਇਓਂ ਤਾਂ ਚੇਤੇ ਆਇਆ
ਸਾਨੂੰ ਵੇਦ ਵਿਆਸ।
ਦੱਪੇ ਚੱਪੇ ਆਣ ਖਿਲਾਰੀ
ਕਈ ਇਲਮਾਂ ਦੀ ਰਾਸ।

# ਉਡਾਰੀ

ਮਹਾਂ ਕਵੀ ਤੋਂ ਮਤਲਬ ਮਹਾਂ ਕਾਵਿ ਲਿਖਣ ਵਾਲਾ ਨਹੀਂ ਸਗੋਂ ਵਡਾ ਸ਼ਾਇਰ ਹੈ। ਵਡੇ ਸ਼ਾਇਰ ਪਾਸ ਹੀ ਉਡਾਰੀ ਹੋਂਦੀ ਹੈ। ਇਹਦਾ ਸਦਕਾ ਉਹਨੇ ਨਵੀਨਤਾ ਦੇ ਅਰਸ਼ੇ ਚੜ੍ਹਨਾ ਹੈ। ਏਸੇ ਸ਼ੈ ਨੇ ਉਹਨੂੰ ਹੋਰਾਂ ਤੋਂ ਨਿਖੇੜਨਾ ਹੈ। ਬੋਲੀ, ਮੁਹਾਵਰਾ, ਅਖਾਣ ਤੇ ਛੰਦ ਬਹੁਤਿਆਂ ਦੇ ਮਿਲ ਸਕਦੇ ਹਨ। ਉਡਾਰੀ ਆਪਣੇ ਵਿਤ ਅਨੁਸਾਰ ਲਗਦੀ ਹੈ। ਉਡਾਰੀ ਦੀ ਪੌਣ ਕਵੀ ਨੂੰ ਕੰਵਲ ਵਾਂਗ ਖਿੜਾ ਦੇਂਦੀ ਹੈ ਤੇ ਇਹਦੇ ਉਪਰ ਬਨਾਉਟੀ ਬੂੰਦ ਨਹੀਂ ਟਿਕਣ ਦੇਂਦੀ।

ਅਰਥਾਂ ਵਾਲੇ ਅਲੰਕਾਰ, ਤਾਂਹੀ ਸੁਤੇ ਸਿਧ ਆਉਂਦੇ ਹਨ ਜੇ ਕਵੀ ਦੀ ਸੋਚ ਜਾਂ ਉਡਾਰੀ ਟਿਕਾਣੇ ਸਿਰ ਲੱਗੇ। ਕਵੀ-ਸੁਝ ਉਹ ਸ਼ੈ ਹੈ, ਜੋ ਅਣਡਿੱਠੀ ਚੀਜ਼ ਦੇਖ ਸਕਦੀ ਹੈ। ਇਹੀ ਵਜਾ ਹੈ ਕਿ ਇਹਨੂੰ ਵਿਓਂਤ ਥੱਲੇ ਰਖਣਾ ਪੈਂਦਾ ਹੈ। ਨਹੀਂ ਤਾਂ ਇਹ ਤਲਿਸਮੀ ਲੰਪ ਬਣ ਕੇ ਘੋਰ ਕਾਲੀਆਂ ਖੁੰਧਰਾਂ ਤੇ ਗੁਫਾਂ ਵਿਚ ਜਾ ਸੁਟਦੀ ਹੈ। ਅਜਿਹੇ ਸਮੇਂ ਅਸੀਂ ਕਹਿੰਦੇ ਹਾਂ ਫਲਾਣੇ ਦੀ ਉਡਾਰੀ ਦਾ ਪਤਾ ਨਹੀਂ ਲਗਾ ਜਾਂ ਹੱਦੋਂ ਵਧ ਮੁਬਾਲਗਾ ਹੋਇਆ ਹੈ ਜਾਂ ਖਿਆਲ ਨੂੰ ਰਿੜਕ ਰਿੜਕ ਕੇ ਉਹਦਾ ਤਤ ਸਾਰ ਵਿੱਚ ਹੀ ਖਪਾ ਦਿੱਤਾ ਹੈ।

ਇਹ ਸ਼ਕਤੀ ਸ਼ਾਇਰ ਦੀ ਹੈ। ਏਸੇ ਦਾਣੇ ਨੇ ਵਿਓਂਤ ਦੀ ਚੱਕੀਉਂ ਲੈ ਕੇ ਅਖਰੀ-ਪਰਾਤ ਵਿਚ ਤੌਣ ਬਣ ਕੇ, ਕਾਗਜ਼ੀ ਤਵੇ

ਉੱਤੇ ਪੱਕਣਾ ਹੈ। ਦਾਣੇ ਤੋਂ ਫੁਲਕਾ ਪਕਣ ਤਕ ਕਈ ਚੀਜ਼ਾਂ ਦੀ ਲੋੜ ਹੈ। ਪਰ ਮੁੱਢ ਦਾਣਾ ਹੈ। ਸ਼ਕਤੀ ਆਤਮਾ ਜੋ ਹੋਈ, ਕਵੀ ਨਾਲ ਧੁਰੋਂ ਆਉਂਦੀ ਹੈ। ਇਹੋ ਸ਼ਰਤੀ ਕਲਾ ਜਾਂ ਹੁਨਰ ਕਹਾ ਸਕਦੀ ਹੈ।

ਭਾਈ ਗੁਰਦਾਸ ਜੀ ਗੁਰੂ ਬਾਬੇ ਤੋਂ ਕਹਾ ਰਹੇ ਹਨ –

ਬਸਤਰ ਪਹਿਰੇ ਅਗਨਿ ਕੇ ਬਰਫ ਹਮਾਲੇ ਮੰਦਰ ਛਾਈ
ਕਰੋ ਰਸੋਈ ਸਾਰ ਦੀ..........

ਪਰਸੰਗ ਅਨੁਸਾਰ, ਅਣ ਹੋਣੀਆਂ ਚੀਜ਼ਾਂ ਦਿਖਾਣੀਆਂ ਹਨ। ਆਮ ਚਿੱਥੀਆਂ ਗੱਲਾਂ ਨਹੀਂ ਲਈਆਂ ਕਿ ਸੂਰਜ ਲਹਿੰ-ਦਿਓਂ ਚੜ੍ਹੇ, ਦਰਿਆ ਪੁੱਠੇ ਵਗ ਪੈਣ ਆਦਿ।ਅਗ ਦੇ ਕਪੜੇ ਪਾਣਾ ਆਦਿ ਕਰਾਮਾਤ ਹੈ ਪਰ ਕਰਾਮਾਤ ਕਹਿਣ ਨਾਲ ਉਡਾਰੀ ਘਟ ਜਾਣੀ ਸੀ। ਸਾਰ ਦੀ ਰਸੋਈ ਕਵੀ-ਸੂਝ ਦੀ ਅਤੀ ਪਿਆਰੀ ਉਡਾਰੀ ਹੈ। ਜਿਉਂ ਜਿਉਂ ਸੋਚੋ ਕੁਝ ਅਗਾਂਹ ਹੀ ਅਗਾਂਹ ਦਿਸਦਾ ਹੈ। ਜੇ ਇਹ ਸੂਝ ਹੋਛ ਪੁਣੇ ਦੇ ਵਸ ਪੈ ਜਾਂਦੀ ਤਾਂ ਇਹਦਾ ਵੇਰਵਾ ਚਲ ਪੈਣਾ ਸੀ। ਸਾਰ ਦਾ ਫਲੂਦਾ ਤੇ ਲੋਹ ਵੜੀਆਂ ਚੜ੍ਹੀਣੀਆਂ ਸ਼ੁਰੂ ਹੋ ਜਾਣੀਆਂ ਸਨ ਤੇ ਸਾਰ ਦੀ ਰਸੋਈ ਦੀ ਸਵਾਹ ਹੋ ਜਾਣੀ ਸੀ। ਏਥੇ ਰਸੋਈ ਦਾ ਰੂਪਕ ਜਚਣਾ ਫਬਣਾ ਨਹੀਂ[8] ਸੀ।

ਸੂਝ ਵਖਾਣ ਲਈ ਭਾਈ ਸਾਹਿਬ ਤਿੰਨ ਚਾਰ ਤਰ੍ਹਾਂ ਦੀਆਂ ਉਡਾ-ਰੀਆਂ ਬਹੁਤ ਲਾਂਦੇ ਹਨ, ਜਿਹੜੀਆਂ ਕੁਝ ਵਿਸਥਾਰ ਨਾਲ ਆਉਣਗੀਆਂ। ਪਹਿਲਾਂ ਏਨਾ ਦਸਣਾ ਕਾਫੀ ਹੈ ਕਿ ਇਕ ਸਿੱਟੇ ਨੂੰ ਕਈ ਤਰ੍ਹਾਂ ਨਿਭਾਣ ਨਾਲ ਕਈ ਸਜਣਾਂ ਨੂੰ ਮੁੜ ਦੁਹਰਾਉਣੇ ਦੋਸ਼ ਦਾ ਭਰਮ ਭੈਂਮਸਾ ਪੈਂਦਾ ਹੈ। ਏਸੇ ਤਰ੍ਹਾਂ ਇਕੋ ਮਜ਼ਮੂਨ ਵਿਚੋਂ ਅਡੋ ਅਡ ਸਿੱਟੇ ਨਿਕਲਣੇ ਖਾਮੀ ਨਹੀਂ ਵਸਫ ਹੈ। ਮੁੜ ਮੁੜ ਬਿਰਖ, ਰੁਖ ਸੁਣਦਿਆਂ ਪੁਨਰੋਕਤਿ ਦਾ ਟਪਲਾ ਲਗਦਾ ਹੈ। ਉਡਾਣ ਦਿਖਾਣ

ਲਈ ਭਾਈ ਸਾਹਿਬ ਪਾਸ ਅਜਿਹੇ ਖਾਸ ਅਕਾਸ ਹਨ ।

(ੳ)

ਉਡਾਰੀ ਦੀ ਵੱਡੀ ਖੂਬੀ ਹੈ ਕਿ ਇਹ ਇਕੋ ਉਪਦੇਸ਼ ਤੱਤ ਜਾਂ ਨੁਕਤੇ ਨੂੰ ਕਈ ਤਰ੍ਹਾਂ ਨਾਲ ਕੱਢ ਕੇ ਦਿਖਾਉਂਦੀ ਹੈ । ਹਰ ਇਕ ਪਾਸ ਏਨੀ ਤਾਕਤ ਕਿਥੋਂ ਹੋਂਦੀ ਹੈ ਕਿ ਇਕ ਗੱਲ ਨੂੰ ਦੋ ਤਰ੍ਹਾਂ ਵੀ ਬਿਆਨ ਕਰੇ । ਇੱਕ ਗੱਲ ਬਹੁਤੀ ਤਰ੍ਹਾਂ ਉਹੋ ਬਿਆਨ ਕਰ ਸਕਦਾ ਹੈ, ਜਿਸ ਦੇ ਪਾਸ ਸ਼ਬਦ ਭੰਡਾਰ ਹੋਵੇ, ਗੱਲ ਕਰਨ ਦਾ ਨਵਾਂ ਢੰਗ ਹੋਵੇ, ਹਰ ਸ਼ੈ ਨੂੰ ਇਕੋ ਪਾਸਿਉਂ ਗਹੁ ਨਾਲ ਨਾ ਤੱਕੇ, ਸਗੋਂ ਚੁਫੇਰਾ ਤਿੱਖੀ ਅੱਖ ਨਾਲ ਵੇਖੇ ਪਰਖੇ। ਕਿਤੇ ਦ੍ਰਿਸ਼ਟਾਂਤ ਜਾਂ ਮਿਸਾਲ ਦੇਵੇ, ਕਿਤੇ ਉਪਮਾ ਜਾਂ ਤਸ਼ਬੀਹ ਨਾਲ ਗੱਲ ਸਾਫ ਕਰ ਜਾਵੇ, ਕਿਧਰੇ ਨਾਟਕ ਦੀ ਕਹਾਣੀ ਵਾਂਗ ਸਿਟਾ ਲੁਕਾ ਰਖੇ ਤੇ ਕਿਤੇ ਪਹਿਲਾਂ ਹੀ ਗੱਲ ਕਹਿ ਕੇ ਉਹਦੀ ਪਕਿਆਈ ਹੁਨਰ ਨਾਲ ਕਰੇ। ਕਵੀ ਓਹੋ ਹੀ ਹੈ, ਜਿਹੜਾ ਪਕਿਆਈ ਨੂੰ ਖੁਸ਼ਕ ਨਹੀਂ ਹੋਣ ਦੇਂਦਾ, ਜਿਹੜਾ ਵੇਲੇ ਮੁਤਾਬਕ ਅਲੰਕਾਰ ਵਰਤਦਾ ਹੈ। ਭਾਈ ਗੁਰਦਾਸ ਜੀ ਏਸ ਘਾਟੀ ਉਤੇ ਖੂਬ ਚੜ੍ਹੇ ਹਨ, ਰਾਹ ਵਿਚ ਘਰਕੇ ਹੰਬੇ ਥੱਕੇ ਤੇ ਔਕੇ ਵੀ ਨਹੀਂ। ਪਉੜੀਆਂ ਦੀਆਂ ਪਉੜੀਆਂ ਇਕੋ ਮਜ਼ਮੂਨ ਦੇ ਮਹਿਲ ਨੂੰ ਚੜ੍ਹਾਈ ਜਾਂਦੇ ਹਨ, ਪਰ ਪਉੜੀਆਂ ਇਕ ਦੂਜੀ ਨਾਲ ਨਹੀਂ ਰਲਦੀਆਂ । ਪਉੜੀਆਂ ਕੀ, ਵਾਰਾਂ ਦੀਆਂ ਵਾਰਾਂ ਤੁਰੀਆਂ ਜਾ ਰਹੀਆਂ ਹਨ, ਨੁਕਤਾ ਇਕੋ ਹੈ, ਪਰ ਅਦਾਇਗੀ ਅਨੇਕ ਤਰ੍ਹਾਂ ਨਾਲ ਕੀਤੀ ਹੈ। ਮੂਰਖਾਂ ਤੇ ਮੂੜ੍ਹਾਂ ਦੀ ਕਾਰਗੁਜ਼ਾਰੀ ਕਈ ਤਰ੍ਹਾਂ ਨਾਲ ਦੱਸੀ ਹੈ, ਏਸੇ ਤਰ੍ਹਾਂ ਮੀਣੇ, ਮਨਮੁਖ, ਮੂੜ੍ਹ ਤੇ ਕੂੜ ਦਾ ਵਿਰੋਧ ਹੈ। ਨਿਮ੍ਰਤਾ ਦਿਖਾਈ ਹੈ। ਤਾਂ ਰੁਖ ਵਿਚੋਂ, ਧਰਤੀ ਵਿਚੋਂ ਪੈਰਾਂ ਵਿਚੋਂ। ਆਪ ਗਵਾਈਐ ਤਾਂ ਸਹੁ ਪਾਈਐ ਦੀ ਹਾਮੀ ਅਨਾਰ ਤੇ ਖਸਖਾਸ ਦਾ ਦਾਣਾ ਆਦਿ ਭਰ ਰਹੇ ਹਨ । ਹਰੀ ਹਰ ਵਿਚ

ਹੈ ਤੇ ਉਡਾਰੀ ਦਲੀਲ ਦਾ ਰੂਪ ਇਉਂ ਧਾਰਦੀ ਹੈ:—

ਦੀਵਾ ਬਲੈ ਬੈਸੰਤਰਹੁ ਚਾਨਣ ਆਨ੍ਹੇਰੇ
ਦੀਪਕ ਵਿਚਹੁੰ ਮਸ ਹੋਇ ਕੰਮਆਇ ਲਿਖੇਰੇ
ਕਜਲ ਹੋਵੇ ਕਾਮਣੀ ਸੰਗ ਭਲੇ ਭਲੇਰੇ
ਮਸਵਾਣੀ ਹਰਿ ਜਸ ਲਿਖੇ ਦਵਤ੍ਰ ਅਗਲੇਰੇ
ਆਪੇ ਆਪ ਵਰਤਦਾ ਗੁਰਮੁਖ ਚੌਫੇਰੇ ॥੨॥੮॥

ਕਵੀ ਸੋਚ ਪਾਣੀ ਨੂੰ ਹਰਜਾਈ ਬਣਾ ਰਹੀ ਹੈ:—

ਪਾਣੀ ਕਾਲੇ ਰੰਗ ਵਿਚ ਜਿਉਂ ਕਾਲਾ ਦਿਸੈ
ਰਤਾ ਰਤੇ ਰੰਗ ਵਿਚ ਮਿਲ ਮੇਲ ਸਲਿਸੈ
ਪੀਲੇ ਪੀਲਾ ਹੁਇ ਮਿਲੈ ਹਿਤ ਜੇਹੀ ਵਿਸੈ
ਸਾਵਾ ਸਾਵੇ ਰੰਗ ਮਿਲ ਸਵ ਰੰਗ ਸਰਿਸੈ
ਤਤਾ ਠੰਡਾ ਹੋਇਕੈ ਹਿਤ ਜਿਸੇ ਤਿਸੈ
ਆਪੇ ਆਪ ਵਰਤਦਾ ਗੁਰਮੁਖ ਸੁਖ ਜਿਸੈ ॥ ੨ ॥ ੭ ॥

ਦੂਜੀ ਵਾਰ ਵਿਚ ਵੀਹ ਪਉੜੀਆਂ ਤੇ ਲਗ ਪਗ ਸਾਰੀਆਂ ਏਸ ਭਾਵ ਨੂੰ ਦਸਦੀਆਂ ਹਨ, ਪੜ੍ਹਿਆਂ ਜੀ ਉਕਤਾਂਦਾ ਨਹੀਂ, ਤੇ ਇਹੋ ਪਰਤਾਪ ਹੈ ਉਡਾਰੀ ਦਾ ; ਮਿਸਾਲ ਵਜੋਂ:—

ਸਮਸਰ ਵਰਸੈ ਸਵਾਂਤ ਬੂੰਦ ਜਿਉ ਸਭਨੀ ਥਾਈ
ਜਲ ਅੰਦਰ ਜਲ ਹੋਇ ਮਿਲੈ ਧਰਤੀ ਬਹ ਭਾਈ
ਕਿਰਖ ਬਿਰਖ ਰਸ ਕਸ ਘਣੇ ਫਲ ਫੁਲ ਸੁਹਾਈ
ਕੇਲੇ ਵਿਚ ਕਪੂਰ ਹੋਇ ਸੀਤਲ ਸੁਖਦਾਈ
ਮੋਤੀ ਹੋਵੇ ਸਿਪ ਮੁਹਿ ਬਹੁ ਮੋਲ ਮੁਲਾਈ

ਬਿਸੀਅਰ ਦੇ ਮੁਹਿ ਕਾਲ ਕੂਟ ਚਿਤਵੈ ਬੁਰਿਆਈ
ਆਪੇ ਆਪ ਵਰਤਦਾ ਸਤਸੰਗ ਸੁਭਾਈ ॥੨॥੫॥

ਗ਼ਰੀਬੀ ਧਾਰਨ ਵਾਲਿਆਂ ਦਾ ਆਦਰ ਹੁੰਦਾ ਹੈ, ਏਸ ਮਜ਼ਮੂਨ ਨੂੰ ਕਿਹੇ ਸੁਹਣੇ ਤਰੀਕੇ ਨਾਲ ਦਸਦੇ ਹਨ। ਸੂਝ ਕਿਸ ਤਰ੍ਹਾਂ ਨਿਭਾਂਦੀ ਹੈ :

ਮਥੈ ਤਿਵੜੀ ਬਾਮਣੈ ਸਉਹੇਂ ਆਇ ਮਸਲਤਿ ਫੇਰੀ
ਸਿਰਉ ਉਚਾ ਅਹੰਕਾਰ ਕਰਿ ਵਲਦੇ ਪਗ ਵਲਾਏ ਡੇਰੀ
ਅਖੀ ਮੂਲਿ ਨ ਪੂਜੀਅਨ ਕਰਿ ਕਰਿ ਵੇਖਨਿ ਮੇਰੀ ਤੇਰੀਖ
ਨਕ ਨ ਕੋਈ ਪੂਜਦਾ ਖਾਇ ਮਰੋੜੀ ਮਰਨਿ ਘਨੇਰੀ
ਉਚੇ ਕੰਨ ਨਾ ਪੂਜੀਅਨਿ ਉਸਤਤਿ ਨਿੰਦਾ ਭਲੀ ਭਲੇਰੀ
ਬੋਲਉ ਜੀਭ ਨ ਪੂਜੀਐ ਰਸ ਕਸ ਬਹੁ ਰਖੀ ਦੰਦ ਘੇਰੀ
ਨੀਵੇਂ ਚਰਣ ਪੂਜ ਹਥ ਕੇਰੀ ॥ ੨੩ ॥ ੧੨ ।'

ਸੂਝ ਹੀ ਕਲਾ ਹੈ ਤੇ ਇਸ ਨੇ ਨਿਮਾਣੀ ਨਿਮ੍ਰਤਾਂ ਨੂੰ ਕਿੱਥੇ ਦਾ ਕਿੱਥੇ ਪੁਚਾ ਦਿੱਤਾ ਹੈ:—

ਜਿਉਂ ਲਹੁੜੀ ਚੀਚਾਂਗੁਲੀ
ਪੈਧੀ ਛਾਪ ਮਿਲੀ ਵਡਿਆਈ
ਲਹੁੜੀ ਘਨਹਰ ਬੂੰਦ ਹੋਇ
ਪਰਗਟ ਮੋਤੀ ਸਿਪ ਸਮਾਈ
ਲਹੁੜੀ ਬੂਟੀ ਕੇਸਰੈ
ਮਥੈ ਟਿਕਾ ਸ਼ੋਭਾ ਪਾਈ
ਲਹੁੜੀ ਪਾਰਸ ਪਥਰੀ
ਅਸਟ ਧਾਤ ਕੰਚਨੁ ਕਰਵਾਈ

ਜਿਉ ਮਣਿ ਲਹੁੜੇ ਸਪ ਸਿਰ
ਦੇਖੈ ਲੁਕਿ ਲੁਕਿ ਲੋਕ ਲੁਕਾਈ
ਜਾਣ ਰਸਾਇਣ ਪਾਰਿਅਹੁੰ
ਰਤੀ ਮੁਲ ਨ ਜਾਇ ਮੁਲਾਈ
ਆਪ ਗਣਾਇ ਨ ਆਪ ਗਣਾਈ ॥੪॥੪॥

ਕੋਈ ਸ਼ੈ ਬੇ-ਅਰਥ ਤੇ ਛੋਟੀ ਨਹੀਂ । ਨਿੱਕੀਆਂ ਵਸਤਾਂ ਦੀ ਮਹਿਮਾ ਕਲਪਣਾ ਨਾਲ:-

ਕੀੜੀ ਨਿਕੜੀ ਚਲਿਤ ਕਰਿ ਭ੍ਰਿੰਗੀ ਨੋ ਮਿਲਿ ਭ੍ਰਿੰਗੀ ਹੋਵੈ
ਨਿਕੜੀ ਦਿਸੈ ਮਕੜੀ ਸੂਤ ਮੂੰਹੋ ਕਢਿ ਫਿਰਿ ਸੰਗੋਵੈ
ਨਿਕੜੀ ਮਖਿ ਵਖਾਣੀਐ, ਮਾਂਖਿਓ ਮਿਠਾ ਭਾਗਠ ਹੋਵੈ
ਨਿਕੜਾ ਕੀੜਾ ਆਖੀਐ ਪਟ ਪਟੋਲੇ ਕਰਿ ਢੰਗ ਢੋਵੈ
ਗੁਟਕਾ ਮੂੰਹ ਵਿਚਿ ਪਾਇ ਕੈ ਦੇਸ ਦਿਸੰਤਰ ਜਾਇ ਖੜੋਵੈ
ਮੋਤੀ ਮਾਣਕ ਹੀਰਿਆ ਪਾਤਿਸਾਹ ਲੈ ਹਾਰ ਪਰੋਵੈ
ਪਾਇ ਸਮਾਇਣ ਦਹੀ ਵਲੋਵੈ ॥ ੪ ॥ ੭ ॥

ਨੀਵਾਂ, ਮਜੀਠ ਤੇ ਉੱਚਾ ਕੁਸੰਭੇ ਦੇ ਰੰਗ ਵਿਚ ਸਾਹਮਣੇ ਆ ਜਾਂਦਾ ਹੈ, ਮਹਾਂ ਕਵੀ ਇਹਨਾਂ ਦੇ ਬਿਆਨ ਨਹੀਂ ਲਿਖਦੇ, ਜਾਣੀ ਜਾਣ ਤੇ ਨੀਵੇਂ ਦੇ ਹੱਕ ਵਿਚ ਫੈਸਲਾ ਦੇ ਰਹੇ ਹਨ:-

ਰੰਗੁ ਮਜੀਠ ਕਸੁੰਭ ਦਾ ਕੱਚਾ ਪੱਕਾ ਕਿਤੁ ਵੀਚਾਰੇ
ਧਰਤੀ ਉਖਣਿ ਕਢੀਐ ਮੂਲਿ ਮਜੀਠ ਜੜੀ ਜੜੂ ਤਾਰੇ
ਉਖਲ ਮੁਹਲੇ ਕੁਟੀਐ ਪੀਹਣਿ ਪੀਸੈ ਚਕੀ ਭਾਰੇ
ਸਹੈ ਅਵਟਣ ਅਗ ਦਾ ਹੋਇ ਪਿਆਰੀ ਮਿਲੈ ਪਿਆਰੇ
ਮੋਹਲੀਅਹੁ ਸਿਰ ਕਢਿਕੈ ਫੁਲ ਕਸੁੰਭ ਚੁਲੰਭ ਖਿਲਾਰੇ

ਖਟੁ ਤੁਰਸ਼ੀ ਦੇ ਰੰਗੀਐ ਕਪਟ ਸਨੇਹ ਰਹੈ ਦਿਹੁੰ ਚਾਰੇ
ਨੀਵਾਂ ਜਿਣੇ ਉਚੇਰਾ ਹਾਰੇ ॥ ੪ ॥ ੬ ॥

ਨਿਮ੍ਰਤਾ ਦੇ ਹੋਰ ਛੰਦ ਵੀ ਮਿਲ ਸਕਦੇ ਹਨ, ਪਰ ਏਨੀਆਂ ਮਿਸਾਲਾਂ ਮਹਾਂ ਕਵੀ ਦੀ ਸੂਝ ਦਸਣ ਲਈ ਕਾਫ਼ੀ ਹਨ, ਏਸ ਮਜ਼ਮੂਨ ਤੇ ਆਖਰੀ ਸ਼ੇ:—

ਸਭਦੂ ਨੀਵੀਂ ਧਰਤਿ ਹੈ ਆਪ ਗਵਾਇ ਹੋਇ ਓੜੀਣੀ
ਧੀਰਜ ਧਰਮ ਸੰਤੋਖ ਦ੍ਰਿੜੁ ਪੈਰਾਂ ਹੇਠ ਰਹੈ ਲਿਵ ਲੀਣੀ
ਸਾਧ ਜਨਾਂ ਦੇ ਚਰਣ ਛੁਹਿ ਆਢੀਣੀ ਹੋਈ ਲਾਖੀਣੀ
ਅੰਮ੍ਰਿਤ ਬੂੰਦ ਸੁਹਾਵਣੀ ਛਹਬਰ ਛਲੁਕ ਰੇਣੁ ਹੋਇ ਰੀਣੀ
ਮਿਲਿਆ ਮਾਣ ਨਿਮਾਣੀਐ ਪਿਰਮ ਪਿਆਲਾ ਪੀਇ ਪਤੀਣੀ
ਜੋ ਬੀਜੈ ਸੋਈ ਲੁਣੈ ਸਭ ਰਸ ਕਸ ਬਹੁ ਰੰਗ ਰੰਗੀਣੀ
ਗੁਰਮੁਖ ਸੁਖ ਫਲ ਹੈ ਮਸਕੀਣੀ ॥

ਹੁਣ ਭਲੇ ਦੇ ਮਜ਼ਮੂਨ ਨੂੰ ਵੇਖੋ । ਏਥੇ ਭਲਿਆਈ ਦਾ ਅਵਤਾਰ ਯੁਧਿਸ਼ਟਰ ਜੀ ਨੂੰ ਤੇ ਬੁਰਿਆਈ ਦਾ ਦੁਰਯੋਧਨ ਨੂੰ ਬਣਾ ਕੇ ਕਿਸ ਤਰ੍ਹਾਂ ਨੁਕਤਾ ਕਢਿਆ ਹੈ:—

ਆਪਿ ਭਲਾ ਸਭ ਜਗ ਭਲਾ ਭਲਾ ਭਲਾ ਸਭਨਾ ਕਰ ਦੇਖੈ
ਆਪਿ ਬੁਰਾ ਸਭ ਜਗ ਬੁਰਾ ਸਭ ਕੋ ਬੁਰਾ ਬੁਰੇ ਕੇ ਲੇਖੈ
ਕ੍ਰਿਸ਼ਨ ਸਹਾਈ ਪਾਂਡਵਾਂ ਭਾਇਭਗਤਿ ਕਰਤੂਤਿ ਵਿਸੇਖੈ
ਵੈਰ ਭਾਉ ਚਿਤੁ ਕੈਰਵਾਂ ਗਣਤੀ ਗਣਨਿ ਅੰਦਰਿ ਕਾਲੇਖੈ
ਭਲਾ ਬੁਰਾ ਪਰ ਵੰਨਿਆ ਭਾਲਨਿ ਗਏ ਨ ਦਿਸਟਿ ਸਰੇਖੈ
ਬੁਰਾ ਨ ਕੋਈ ਜੁਧਿਸਟਰੈ ਦੁਰਜੋਧਨ ਕੋ ਭਲਾ ਨ ਦੇਖੈ

ਕਰਵੈ ਹੋਇ ਸੁ ਟੋਟੀ ਰੇਖੈ। ੩੧।੪।

ਭਲਾ ਤੇ ਬੁਰਾ ਹੋਰ ਢਬ ਨਾਲ .

ਚੰਨਣੁ ਬਿਰਖੁ ਸੁਬਾਸੁ ਦੇ ਚੰਨਣ ਕਰਦਾ ਬਿਰਖੁ ਸਬਾਏ।
ਖਹਿੰਦੇ ਵਾਂਸਹੁ ਅਗ ਧੁਖਿ ਆਪਿ ਜਲੈ ਪਰਵਾਰ ਜਲਾਏ।
ਮੁਲਹ ਜਿਵੇਂ ਪੰਖੇਰੂਆਂ ਫਾਸੈ ਆਪਿ ਕੁਟੰਬ ਫਹਾਏ।
ਅਸਟ ਧਾਤੁ ਹੋਇ ਪਰਬਤਹੁੰ ਪਾਰਸ ਕਰਿ ਕੰਚਨੁ ਦਿਖਲਾਏ।
ਗਣਕਾ ਵਾੜੇ ਜਾਇ ਕੈ ਹੋਵਣ ਰੋਗੀ ਪਾਪ ਕਮਾਏ।
ਦੁਖੀਏ ਆਵਨਿ ਵੈਦ ਘਰਿ ਦਾਰੂ ਦੇ ਦੇ ਰੋਗੁ ਮਿਟਾਏ।
ਭਲਾ ਬੁਰਾ ਦੁਇ ਸੰਗੁ ਸੁਭਾਏ। ੩੧।੧੪।

ਭਲੇ ਬੁਰੇ ਦੇ ਲੱਛਣਾਂ ਦਾ ਟਾਕਰਾ ਤਾਂ ਦੇਖੋ, ਹੈ ਕੋਈ ਗੱਲ ਰਹਿ ਗਈ ?

ਪਾਣੀ ਪਥਰ ਲੀਕ ਜਿਉਂ ਭਲਾ ਬੁਰਾ ਪਰਕਿਰਤਿ ਸੁਭਾਏ
ਵੈਰ ਨ ਟਿਕਦਾ ਭਲੈ ਚਿਤ ਹੇਤ ਨ ਟਿਕੈ ਬੁਰੇ ਮਨਿ ਆਏ
ਭਲਾ ਨ ਹੇਤੁ ਵਿਸਾਰਿਦਾ ਬੁਰਾ ਨ ਵੈਰੁ ਮਨਹੁੰ ਵਿਸਰਾਏ
ਆਸ ਨ ਪੁਜੇ ਦੁਹਾਂ ਦੀ ਦੁਰਮਤਿ ਗੁਰਮਤਿ ਅੰਤ ਲਿਖਾਏ
ਭਲਿਅਹੁੰ ਬੁਰਾ ਨ ਹੋਵਈ ਬੁਰਿਅਹੁੰ ਭਲਾ ਭਲਾ ਨ ਮਨਾਏ
ਵਿਰਤੀ ਹਾਨਿ ਵਿਖਾਣਿਆਂ ਸਈ ਸਿਆਣੀ ਸਿਖ ਸੁਣਾਏ
ਪਰਉਪਕਾਰ ਵਿਕਾਰ ਕਮਾਏ ॥ ੩੧ ॥ ੧੬ ॥

ਟਾਕਰੇ ਵੇਖ ਵੇਖ ਅੱਕ ਨਾ ਜਾਣਾ, ਭਾਈ ਸਾਹਿਬ ਹੁਣ ਕਹਾਣੀ ਸੁਣਾ ਰਹੇ ਹਨ:—

ਵਿਰਤੀ ਹਾਣਿ ਵਖਾਣਿਆ ਭਲੇ ਬੁਰੇ ਦੀ ਸੁਣੀ ਕਹਾਣੀ
ਭਲਾ ਬੁਰਾ ਦੁਇ ਚਲੇ ਰਾਹ ਉਸਥੈ ਤੋਸਾ ਉਸਥੈ ਪਾਣੀ

ਤੋਸਾ ਅਗੋ ਰਖਿਆ ਭਲੇ ਭਲਾਈ ਅੰਦਰਿ ਆਣੀ
ਬੁਰਾ ਬੁਰਾਈ ਕਰਿ ਗਇਆ ਹਥੀਂ ਕਢਨ ਦਿਤੋਸ ਪਾਣੀ
ਭਲਾ ਭਲਿਆਇਅਹੁੰ ਸਿਝਿਆ ਬੁਰੇ ਬੁਰਿਆਈਹੁੰ ਵੈਰ ਵਿਹਾਣੀ
ਸਚਾ ਸਾਹਿਬੁ ਨਿਆਉਂ ਸਚ ਜੀਆਂ ਦਾ ਜਾਣੋਈ ਜਾਣੀ
ਕੁਦਰਤਿ ਕਾਦਰ ਨੋ ਕੁਰਬਾਣੀ॥੨੧॥੧੭।

(ਅ)

ਉਡਾਰੀ ਦਾ ਮਜ਼ਾ ਤਦੋਂ ਆਉਂਦਾ ਹੈ ਜਦੋਂ ਇਕੋ ਮੁਜ਼ਮੂਨ ਹੋਵੇ ਤੇ ਭਾਂਤ ਭਾਂਤ ਦੇ ਸਿੱਟੇ ਨਿਕਲਦੇ ਆਉਣ। ਭਾਈ ਸਾਹਿਬ, ਪਾਣੀ, ਵੜੇਵੇਂ, ਜਾਂ ਕਪਾਹ, ਭਲਾ ਬੁਰਾ, ਤਿਲ ਤੇ ਹੋਰ ਕਈ ਵਿਸ਼ੇ ਲੈ ਕੇ, ਉਹਨਾਂ ਵਿਚੋਂ ਪੰਜ ਪੰਜ, ਸਤ ਸਤ, ਅੱਡੋ ਅੱਡ ਨੁਕਤੇ ਕਢਦੇ ਹਨ। ਇਕ ਰੁਖ ਵਿਚੋਂ ਦਸ ਸ਼ਾਇਦ ਬਾਰਾਂ ਦੇ ਕਰੀਬ, ਸਿੱਟੇ ਕਢੇ ਹਨ। ਏਥੇ ਸਤ ਪਉੜੀਆਂ ਦਿੱਤੀਆਂ ਜਾਣਗੀਆਂ। ਇਕ ਦੋ ਪਉੜੀਆਂ ਹੋਰ ਸਿਰਨਾਵਿਆਂ ਵਿਚ ਚਲੀਆਂ ਗਈਆਂ ਹਨ।

ਕਵੀ ਸੂਝ, ਰੁਖ ਨੂੰ ਕਈ ਸਿਟਿਆਂ ਦੇ ਫਲ ਲਾ ਰਹੀ ਹੈ:–

ਬਿਅੰਤਤਾ

ਧਰਤਿ ਵੜੇ ਵੜਿ ਬੀਉ ਹੋਇ ਜੜ੍ਹ ਅੰਦਰਿ ਜੰਮੈ
ਹੋਇ ਬਰੂਟਾ ਚੁਹਚੁਹਾ ਮੂਲ ਡਾਲ ਧਰੰਮੈ
ਬਿਰਖ ਅਕਾਰ ਬਿਥਾਰੁ ਕਰਿ ਬਹੁ ਜਟਾ ਪਲੰਮੈ
ਜਟਾ ਲਟਾ ਮਿਲ ਧਰਤਿ ਵਿਚਿ ਹੋਇ ਮੂਲ ਅਗੰਮੈ
ਛਾਂਵ ਘਣੀ ਪਤਿ ਸੋਹਣੇ ਫਲ ਲਖ ਲਖੰਮੈ
ਫਲ ਫਲ ਅੰਦਰ ਬੀਜਿ ਬਹੁ ਗੁਰਸਿਖ ਮਰੰਮੈ॥੧੩॥੧੮॥

## ਦੁਖ ਸਹਾਰਨਾ

ਧਰਤੀ ਉਤੈ ਰੁਖ ਸਿਰ ਤਲਵਾਇਆ
ਆਪਿ ਸਹੰਦੇ ਦੁਖੁ ਜਗੁ ਸਰਸਾਇਆ
ਫਲ ਦੇ ਲਾਹਨ ਭੁਖ ਵਟ ਵਗਾਇਆ
ਛਾਵ ਘਣੀ ਬਹਿ ਸੁਖਿ ਮਨ ਪਰਚਾਇਆ
ਵਢਨਿ ਆਇ ਮਨੁਖ ਆਪ ਤਛਾਇਆ
ਵਿਰਲੇ ਹੀ ਸਨਮੁਖ ਭਾਣਾ ਭਾਇਆ ॥ ੧੪ ॥ ੮ ॥

## ਉਪਕਾਰ

ਰੁਖਹੁ ਘਰਿ ਛਾਵਾਇ ਥੰਮ੍ਹ ਥੰਮ੍ਹਾਇਆ
ਸਿਰ ਕਰਵਤ ਧਰਾਇ ਬੇੜ ਘੜਾਇਆ
ਲੋਹੇ ਨਾਲ ਜੜਾਇ ਪੂਰ ਤਰਾਇਆ
ਲਖ ਲਹਿਰਿ ਦਰੀਆਇ ਪਾਰ ਲੰਘਾਇਆ
ਗੁਰ ਸਿੱਖਾਂ ਭੈ ਜਾਇ ਸ਼ਬਦ ਕਮਾਇਆ
ਇਕਸ ਪਿਛੈ ਲਾਇ ਲਖ ਛਡਾਇਆ ॥ ੧੪ ॥ ੯ ॥

## ਸਮਦਰਸਤਾ

ਧਰਤੀ ਅੰਦਰਿ ਬਿਰਖ ਹੋਇ ਪਹਿਲੋਂ ਦੇ ਜੜ੍ਹ ਪੈਰ ਟਿਕਾਈ
ਉਪਰ ਝੂਲੇ ਝਟਲਾ ਠੰਢੀ ਛਾਉਂ ਸੁਥਾਉਂ ਸੁਹਾਈ
ਪਵਣ ਪਾਣੀ ਪਾਲਾ ਸਹੈ ਸਿਰ ਤਲਵਾਇਆ ਨਿਹਚਲੁ ਜਾਈ
ਫਲਦੇ ਵੱਟ ਵਗਾਇਆਂ ਸਿਰਿ ਕਲਵਤ ਲੈ ਲੋਕੁ ਤਰਾਈ
ਗੁਰਮੁਖਿ ਜਨਮ ਸਕਾਰਥਾ ਪਰਉਪਕਾਰੀ ਸਹਜ ਸੁਭਾਈ,
ਮਿਤਰ ਨ ਸਤਰ ਨ ਮੋਹ ਧ੍ਰੋਹ ਸਮਦਰਸੀ ਗੁਰ ਸ਼ਬਦਿ ਸਮਾਈ

ਸਾਧ ਸੰਗਤਿ ਗੁਰਮਤਿ ਵਡਿਆਈ ॥ ੧੬ ॥ ੧੪ ॥

## ਕੁਰਬਾਨੀ ਦਾ ਫਲ

ਹੋਇ ਬਿਰਖ ਸੰਸਾਰਿ ਸਿਰ ਤਲਵਾਇਆ
ਨਿਹਚਲ ਹੋਇ ਨਿਵਾਸ ਸੀਸੁ ਨਿਵਾਇਆ
ਹੋਇ ਸੁਫਲੁ ਫਲੁ ਸੁਫਲੁ ਵਟ ਸਹਾਇਆ
ਸਿਰ ਕਰਵਤ ਧਰਾਇ ਜਹਾਜ ਬਨਾਇਆ
ਪਾਣੀ ਦੇ ਸਿਰ ਵਾਟ ਰਾਹ ਚਲਾਇਆ
ਸਿਰ ਕਰਵਤ ਧਰਾਇ ਸੀਸ ਚੜ੍ਹਾਇਆ ॥ ੨੦ ॥ ੧੧ ॥

## ਵਿਆਪਕਤਾ

ਬਿਰਖ ਹੋਵੈ ਬੀਉ ਬੀਜੀਐ ਕਰਦਾ ਪਾਸਾਰਾ
ਜੜ੍ਹ ਅੰਦਰ ਪੇਡ ਬਾਹਰਾ ਬਹੁ ਟਾਲ ਬਿਥਾਰਾ
ਪਤ ਫੁਲ ਫਲ ਫ਼ਲੀਦਾ ਰਸ ਰੰਗ ਸਵਾਰਾ
ਵਾਸ ਨਿਵਾਸ ਉਲਾਸ ਕਰ ਵਡ ਪਰਵਾਰਾ
ਫਲ ਵਿਚ ਬੀਉ ਸੰਜੀਉ ਹੋਇ ਫਲ ਫਲੋ ਹਜ਼ਾਰਾ
ਆਪੇ ਆਪ ਵਰਤਦਾ ਗੁਰਮੁਖ ਨਿਸਤਾਰਾ ॥ ੨-੯

## ਬੁਰੇ ਦਾ ਭਲਾ

ਸਿਰ ਤਲਵਾਇਆ ਜੰਮਦਾ ਹੋਇ ਅਚਲ ਨ ਚਲਿਆ
ਪਾਣੀ ਪਾਲਾ ਧੁਪ ਸਹਿ ਓਹ ਤਪਹੁੰ ਨ ਟਲਿਆ

ਸਫੁਲਿਓ ਬ੍ਰਿਖ ਸੁਹਾਵੜਾ ਫਲ ਸੁਫਲਿਓ ਫਲਿਆ
ਫਲੁ ਦੇਇ ਵਟ ਵਗਾਈਐ ਕਰਵਤ ਨ ਹਲਿਆ
ਬੁਰੇ ਕਰਨ ਬੁਰਿਆਈਆਂ ਭਲਿਆਈ ਭਲਿਆ
ਅਵਗੁਨ ਕੀਤੇ ਗੁਨ ਕਰਨ ਜਗ ਸਾਧ ਵਿਰਲਿਆ
ਅਉਸਰ ਆਪ ਛਲਾਇਦੇ ਤਿਨ ਅਉਸਰ ਛਲਿਆ ॥ ੯ ॥ ੨੧ ॥

ਨਮੂਨੇ ਮਾਤਰ ਕਪਾਹ:—

## ਕੁਰਬਾਨੀ ਦਾ ਫਲ

ਦੁਖ ਸਹੈ ਕਾਪਾਹਿ ਭਾਣਾ ਭਾਇਆ
ਵੇਲਨ ਵੇਲ ਵਲਾਇ ਤੁੰਬ ਤੁੰਬਾਇਆ
ਪਿੰਵਨ ਪਿੰਞ ਫਰਾਇ ਸੂਤ ਕਤਾਇਆ
ਨਲੀ ਜੁਲਾਹੇ ਵਾਹਿ ਚੀਰ ਵੁਣਾਇਆ
ਖੁੰਬ ਚੜ੍ਹਾਇ ਨਿਬਾਹਿ ਨੀਰ ਧੁਵਾਇਆ
ਪੈਹਨ ਸ਼ਾਹ ਪਤਿਸ਼ਾਹ ਸਭਾ ਸੁਹਾਇਆ ॥ ੧੪ ॥ ੧੨ ॥

## ਉਪਕਾਰ

ਹੋਇ ਵਡੇਰਾਂ ਜਗ ਵਿਚ ਬੀਜੇ ਤਨ ਖੇਹ ਨਾਲ ਰਲਾਯਾ
ਬੂਟੀ ਹੋਇ ਕਪਾਹ ਦੀ ਟੀਂਡੇ ਹਸ ਹਸ ਆਪ ਖਿੜਾਯਾ
ਦੁਹ ਮਿਲ ਵੇਲਣ ਵੇਲਿਆ ਲੂੰਅ ਲੂੰਅ ਕਰ ਤੁੰਬ ਤੁੰਬਾਯਾ
ਪਿੰਵਣ ਪਿੰਞ ਉਡਾਇਆ ਕਰ ਕਰ ਗੋੜੀਂ ਸੂਤ ਕਤਾਯਾ
ਤਣ ਬੁਣ ਖੁੰਬ ਚੜ੍ਹਾਇਕੇ ਦੇ ਦੇ ਦੁਖ ਧੁਵਾਇ ਰੰਗਾਯਾ
ਕੈਂਚੀ ਕਟਣ ਕਟਿਆ ਸੂਈ ਧਾਗੇ ਜੋੜ ਸੀਵਾਯਾ
ਲਜਣ ਕਜਣ ਹੋਇ ਕਜਾਯਾ ॥ ੬ ॥ ੧੦ ॥

ਹੋਵੇ ਸੂਤ ਕਪਾਹ ਦਾ ਕਰ ਤਾਣਾ ਵਾਣਾ
ਸੂਤਹੁੰ ਕਪੜ ਜਾਣੀਐ ਆਖਾਣ ਵਖਾਣਾ
ਚਉਸੀ ਤੇ ਚਉਤਾਰ ਹੋਇ ਗੰਗਾ ਜਲ ਜਾਣਾ
ਖਾਸਾ ਮਲਮਲ ਸਿਰੀ ਸਾਫ ਤਨ ਸੁਖ ਮਨ ਭਾਣਾ
ਪਗ ਦੁਪਟਾ ਚੋਲਣਾ ਪਟਕਾ ਪਰਵਾਣਾ
ਆਪੇ ਆਪ ਵਰਤਦਾ ਗੁਰਮੁਖ ਰੰਗਮਾਣਾ ॥ ੨ ॥ ੧੦ ॥

( ਢ )

ਉਡਾਰੀ ਆਮ ਦੇਖਣ ਵਾਲੀਆਂ ਚੀਜ਼ਾਂ ਵਿਚੋਂ ਅਨੋਖੀ ਗਲ ਕਢਦੀ ਹੈ । ਆਮ ਆਦਮੀ ਨੂੰ ਓਸ ਵਲੇ ਪਤਾ ਲਗਦਾ ਹੈ ਜਦੋਂ ਗਲ ਦੱਸ ਪਵੇ ਤੇ ਉਹ ਕਹਿੰਦਾ ਹੈ ਇਹ ਗਲ ਮੈਨੂੰ ਵੀ ਯਾਦ ਸੀ। ਹੇਠਲੀਆਂ ਦੋਵੇਂ ਮਿਸਾਲਾਂ ਸਾਧਾਰਣ ਹਨ। ਹਰ ਵੇਲੇ ਦੇਖਣ ਸੁਨਣ ਵਾਲੀਆਂ ਹਨ। ਸਿੱਟਾ ਸੁਝਾਇਆਂ ਸੁਝਦਾ ਹੈ ਕਿ ਇਸ ਗਲ ਦਾ ਪਤਾ ਸੀ:-

ਰਾਤੀਂ ਨੀਂਗਰ ਖੇਲਦੇ ਸਭ ਹੋਇ ਇਕੱਠੇ
ਰਾਜਾ ਪਰਜਾ ਹੋਂਵਦੇ ਕਰਿ ਸਾਂਗ ਉਪੱਠੇ
ਇਕ ਲਸ਼ਕਰ ਲੈ ਧਾਂਵਦੇ ਇਕ ਫਿਰਦੇ ਨੱਠੇ
ਠੀਕਰਿਆਂ ਹਾਲੇ ਭਰਨਿ ਓਇ ਖਰੇ ਅਸੱਠੇ
ਖਿਨ ਵਿਚਿ ਖੇਲ਼ ਉਜਾੜਦੇ ਘਰਿ ਘਰਿ ਨੂੰ ਨੱਠੇ
ਵਿਣ ਗੁਣ ਗੁਰੂ ਸਦਾਇਦੇ ਓਇ ਖੋਟੇ ਨੱਠੇ ॥ ੩੬ ॥ ੯ ॥

ਸੋਇਨ ਲੰਕਾ ਵਡਾ ਗੜ੍ਹ ਖਾਰ ਸਮੁੰਦ ਜਿਵੇਹੀ ਖਾਈ

ਲਖ ਪੁਤ ਪੋਤੇ ਸਵਾ ਲਾਖ ਕੁਭ ਕਰਣ ਮਾਹਿ ਰਾਵਣ ਭਾਇ।
ਪਵਣ ਬੁਹਾਰੀ ਦੇਇ ਨਿਤ ਇੰਦ੍ਰ ਭਰੈ ਪਾਣੀ ਵੜਿਆਈ
ਬੈਸੰਤਰੁ ਰਾਸੋਈਆ ਸੂਰਜ ਜੰਦ ਚਰਾਗ ਦੀਪਾਈ
ਬਹੁ ਖੂਹਣਿ ਚਤੁਰੰਗ ਦਲ ਦੇਸ ਨ ਵੇਸ ਨ ਕੀਮਤਿ ਪਾਈ
ਮਹਾਂ ਦੇਵ ਦੀ ਸੇਵ ਕਰਿ ਦੇਵ ਦਾਨਵ ਰਹਿੰਦੇ ਸਰਣਾਈ
ਅਪਜਸ ਲੈ ਦੁਰਮਤਿ ਬੁਰਿਆਈ ॥੩੧ ॥ ੧੯ ॥

(ਸ)

ਮਹਾਂ ਕਵੀ ਸਿੱਟਿਆਂ ਦੇ ਬੰਨੇ ਵਲ ਨਹੀਂ ਹੀ ਲਗਾ ਹੋਇਆ। ਜਿਸ ਤਰ੍ਹਾਂ ਪਹਿਲਾਂ ਦਸਿਆ ਸੀ ਪਈ ਉਡਾਰੀ ਅਲੰਕਾਰਾਂ ਦੀ ਛਬ ਸਵਾਰਦੀ ਤੇ ਮਹੀਨ ਸੂਝਾਂ ਦੇ ਅੰਬਰ ਵੀ ਦਿਖਾਂਦੀ ਹੈ। ਅਜਿਹੀਆਂ ਸੈਂਕੜੇ ਮਸਾਲਾਂ ਹਨ, ਜਿਨ੍ਹਾਂ ਵਿਚੋਂ ਦੋ ਚਾਰ ਦੀ ਚਮਕ ਹੀ ਕਾਫ਼ੀ ਹੈ:-

ਚਰਣ ਕਮਲ ਵਿਚ ਪਦਮ ਹੈ ਝਿਲ ਮਿਲ ਝਲਕੈ ਵਾਂਗੂ ਤਾਰੇ

ਸ਼੍ਰੀ ਕ੍ਰਿਸ਼ਨ ਮਹਾਰਾਜ ਜੰਗਲ ਵਿਚ ਗੋਡੇ ਉੱਤੇ ਚਰਨ ਟਿਕਾ ਕੇ ਆਰਾਮ ਕਰ ਰਹੇ ਹਨ।ਪਹਿਲਾਂ ਤਾਂ ਪੁਨਰੋਕਤਿ ਵਦਾ ਭਾਸ ਆਇਆ ਹੈ। ਇਹ ਹੋਂਦਾ ਹੈ ਇਕ ਚੀਜ਼ ਦਾ ਦੂਹਰੀ ਵਾਰ ਕਿਹਾ ਜਾਣਾ।' ਚਰਣ ਕਮਲ਼ ਤੇ ਪਦਮ ਮੁੜ ਮੁੜ ਕਿਹਾ ਹੈ। ਅਸਲ ਵਿਚ ਚਰਣ ਕਮਲ ਵਿਚ ਖਾਸ ਰੇਖਾ ਹੈ ਜੋ ਪਦਮ ਕਹਾਂਦੀ ਹੈ। ਕਵੀ ਨੂੰ ਕਮਲ ਵਿਚ ਇਹ ਕਮਲ ਦਿਸ ਰਿਹਾ ਹੈ। ਪਦਮ ਦੀ ਉਪਮਾ ਆਈ ਹੈ ਤਾਰੇ ਨਾਲ। ਤਾਰਾ ਵੀ ਜਿਹੜਾ ਡਲ੍ਹਕੂੰ ਡਲ੍ਹਕੂੰ ਕਰਦਾ ਹੈ। ਕਵੀ ਦੀ ਉਡਾਰੀ ਨੂੰ ਦੇਖੀਏ ਤਾਂ ਤਾਰਾ ਪਰਭਾਤੀ ਹੈ। ਬੜੀ ਡਲ੍ਹਕ ਮਾਰਦਾ ਹੈ; ਕੋਈ ਉਹਦੇ ਲਾਗੇ ਨਹੀਂ ਹੋਂਦਾ, ਅਧ ਅਸਮਾਨ ਵਿਚ ਆ ਕੇ ਖਤਮ ਹੋ ਜਾਂਦਾ ਹੈ। ਸਵੇਰ ਚੜ੍ਹ ਆਉਂਦੀ ਹੈ। ਏਧਰ ਭਗਵਾਨ ਦਾ ਪਦਮ ਦੇਖ ਕੇ ਸ਼ਿਕਾਰੀ ਨੇ ਹਰਣ ਦੀ ਅਖ ਜਾਣ ਕੇ ਤੀਰ ਚਲਾਣਾ ਹੈ। ਆਪ ਨੇ ਆਪਣੇ ਰੂਪ ਵਿਚ ਸਮਾਣਾ ਹੈ। ਇਹ ਗਲ ਦੇਖਣ ਵਾਲੀ ਹੈ ਕਿ

ਪੈਰ ਦੀ ਤਲੀ ਦਿਸ ਰਹੀ ਹੈ ਗੋਡੇ ਉੱਤੇ। ਜਿਸਤਰ੍ਹਾਂ ਆਪ ਲੇਟੇ ਹੋਏ ਹਨ, ਓਸ ਤਰ੍ਹਾਂ ਦੋਵੇਂ ਪਿੰਨੀਆਂ ਤੇ ਦੋਵੇਂ ਹੀ ਗੋਡੇ ਨੰਗੇ ਰਹਿੰਦੇ ਹਨ। ਤਨ ਸਿਆਮ ਹੈ ਆਕਾਸ ਜਿਹਾ ਤੇ ਤਾਰਾ ਦਮਕ ਰਿਹਾ ਹੈ, ਪਦਮ ਦਾ, ਅਧ ਅਸਮਾਨ ਵਿਚ, ਪਰਭਾਤੀ ਤਾਰੇ ਵਾਂਗ।

ਪਦਮ, ਤਾਰਾ ਹੈ। ਆਪ ਚੰਦ੍ਰ ਬੰਸੀ ਹਨ, ਜਾਂ ਚੰਦ ਹਨ। ਚੰਦ ਨਾਲ ਰੋਹਣੀ ਤਾਰਾ ਰਹਿੰਦਾ ਹੈ।

ਬੱਧਕ ਆਯਾ ਭਾਲਦਾ ਮਿਰਗੈ ਬਾਣ ਜਾਣ ਲੈ ਮਾਰੇ

ਸ਼ਿਕਾਰੀ ਨੇ ਹਰਣ ਦੀ ਅਖ ਚਮਕਦੀ ਸਮਝੀ ਤੇ ਤੀਰ ਮਾਰ ਦਿੱਤਾ। ਮਿਰਗ ਦੀ ਅਖ ਦਾ ਤਾਰਾ ਬੱਧਕ ਨੂੰ ਦਿਸਿਆ ਹੈ, ਜਿਹੜਾ ਤਾਰੇ ਵਾਂਗ ਝਿਲ ਮਿਲ ਕਰ ਰਿਹਾ ਹੈ। ਘੁਸਮੁਸੇ ਦਾ ਵੇਲਾ ਹੈ, ਲਿਸ਼ਕਣ ਵਾਲੀ ਚੀਜ਼ ਦੇ ਕਾਰਨ ਭਾਣਾ ਵਰਤ ਗਿਆ। ਧਰਤੀ ਤੇ ਚੰਦ ਅਲੋਪ ਹੋ ਹਨੇਰ ਵਰਤ ਗਿਆ ਹੈ।

ਕਵੀ ਦੀ ਉਡਾਰੀ ਅਕਾਸ ਵਿਚ ਵੀ ਅਜਿਹਾ ਸੀਨ ਦਿਖਾ ਰਹੀ ਹੈ। ਅਕਾਸ ਵਿਚ *ਸਤਅਠ ਤਾਰਿਆਂ ਦਾ ਝੁੰਡ ਹੈ। ਉਹਦਾ ਇਕ ਤਾਰਾ ਅਗਾਂਹ ਵਧਿਆ ਹੋਇਆ ਹੈ ਤੇ ਉਹਨੂੰ ਮ੍ਰਿਗ ਸ਼ਿਰ ਕਿਹਾ ਜਾਂਦਾ ਹੈ। ਇਹਦੇ ਪਿੱਛੇ ਦੋ ਤਾਰੇ ਇੱਕੋ ਸੇਧ ਵਿਚ ਹੋਂਦੇ ਹਨ ਜਿਵੇਂ ਜਾਨਵਰ ਦੀਆਂ ਅਗਲੀਆਂ ਦੋ ਲੱਤਾਂ। ਇਹਨਾਂ ਦਾ ਨਾਂ ਰੋਹਣੀ ਤੇ ਆਰਦਰਾ ਹੈ। ਰੋਹਣੀ ਆਰਦਰਾ ਦੇ ਐਨ ਹੇਠਾਂ ਹੋਂਦਾ ਹੈ, ਦੋ ਤਾਰੇ ਹੋਰ ਹਨ ਸਮਝੋ ਕਿ ਪਿਛਲੀਆਂ ਟੰਗਾਂ ਹਨ। ਇਹਨਾਂ ਦੋਹਾਂ ਤਾਰਿਆਂ ਵਿਚ ਤਿੰਨਾਂ ਦੀ ਪੂਛ ਲਮਕੀ ਹੋਈ ਲਗਦੀ ਹੈ। ਇਹਨਾਂ ਦੇ ਪਿੱਛੇ ਪਿੱਛੇ ਬੜੀ ਤੇਜ਼ੀ ਨਾਲ ਦਮਕ ਵਾਲਾ ਤਾਰਾ ਝਟ ਪਟ ਮਗਰ ਆ ਰਿਹਾ ਹੋਂਦਾ ਹੈ। ਇਹ ਹੈ ਪਰਭਾਤੀ ਤਾਰਾ। ਇਹਨੂੰ ਕਿਹਾਂ ਜਾਂਦਾ

---

*ਭਰਤ-ਪੁੰਜ ਕਿਹਾ ਜਾਂਦਾ ਹੈ।

ਹੈ ਵਿਆਧ ਹੈ ਦਾ ਅਰਥ ਹੈ ਸ਼ਿਕਾਰੀ ਤੇ ਏਥੇ ਬੱਧਕ ਵਰਤ
ਲੁਕੀ ਹੋਈ ਹੁਨਰੀ ਸੂਝ ਦਿਖਾਈ ਹੈ।

ਗਨਕਾ ਪਾਪਣਿ ਹੋਇਕੈ ਪਾਪਾਂ ਦਾ ਗਲ ਹਾਰ ਪਰੋਤਾ

ਗਨਕਾ ਨੇ ਪਾਪਾਂ ਦਾ ਹਾਰ ਪਾਇਆ ਹੋਇਆ ਹੈ ਗਲ ਵਿਚ। ਗਲ ਨਾਲ ਹਾਰ ਦਾ ਸੰਬੰਧ ਹੈ ਤੇ ਗਲ ਨਾਲ ਹੀ ਲਗਿਆ ਵੇਸ਼ਵਾ ਦੇ ਫੰਦੇ ਵਿਚ ਬੰਦਾ ਫਸਦਾ ਹੈ। ਗਲ ਕੀ ਕਵੀ ਦੀ ਮਹੀਨ ਨਜ਼ਰ ਏਸ ਕਰਮ ਦੇ ਮੁੱਢ ਉੱਤੇ ਪਈ ਹੈ।

ਘਰ ਹਰਨਾਖਸ ਦੈਂਤ ਦੇ ਕਲਰ ਕਵਲ ਭਗਤੁ ਪ੍ਰਹਿਲਾਦ

ਕਵੀਂ ਉਡਾਰੀ ਸਾਫ ਦਿਸ ਰਹੀ ਹੈ। ਕਵਲ ਪ੍ਰਹਿਲਾਦ ਜੀ ਹਨ। ਹਾਲੀ ਬਾਲ ਅਵਸਥਾ ਵਿਚ ਕਵਲ ਖਿੜਿਆ ਹੋਇਆ।

ਹੈਰਾਨੀ ਇਹ ਹੈ ਕਿ ਕਵਲ ਕੱਲਰ ਵਿਚ ਹੋ ਗਿਆ ਹੈ। ਏਸ ਤੋਂ ਵਧ ਹੈਰਾਨੀ ਇਹ ਹੈ ਕਿ ਕੱਲਰ ਵਿਚ ਵੀ ਏਸ ਕੋਲ ਫੁਲ ਨੇ ਕੁਮਲਾਨਾ ਨਹੀਂ। ਕਵੀ ਦੀ ਸੂਝ ਨੇ ਕੱਲਰ ਵਿਚੋਂ ਦੋ ਹੈਰਾਨੀਆਂ ਪੈਦਾ ਕੀਤੀਆਂ ਹਨ। ਇਹ ਹੈਰਾਨੀਆਂ ਹੀ ਉਡਾਰੀਆਂ ਹਨ।

ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ

ਰਾਜੇ ਪਰਜਾ ਨੂੰ ਖਾਈ ਜਾ ਰਹੇ ਹਨ। ਸਿੱਧੀ ਪਧਰੀ ਗਲ ਹੈ ਪਰ ਜਿਸ ਵੇਲੇ ਕਵੀ ਦੀ ਸੂਝ ਨੇ ਵਾੜ ਖੇਤੀ ਨੂੰ ਟੁਕਦੀ ਦਿਖਾਈ ਤਾਂ ਹੋਰ ਦੀ ਹੋਰ ਗਲ ਹੋ ਗਈ। ਇਹ ਹੋਰ ਦੀ ਹੋਰ ਗਲ ਹੀ ਖਿਆਲ ਦੀ ਉਡਾਰੀ ਹੈ।

ਵਾੜ, ਪਹਿਰਾ ਦੇਂਦੀ ਹੈ। ਖੇਤੀ ਦੀ ਸੇਵਾ ਵਿਚ ਖਲੋਤਿਆਂ ਆਪਣੇ ਉੱਤੇ ਹਰਿਔਲ ਲਿਆਉਣ ਦਾ ਉਪਰਾਲਾ ਨਹੀਂ ਕਰਦੀ।

ਫਰਕ ਦੀ ਬੱਝੀ ਹਿਲਦੀ ਨਹੀਂ। ਰਾਜੇ ਦਾ ਵਾੜ ਬਣਨਾ ਫਰਜ਼ ਸੀ। ਵਾੜ ਤਾਂ ਛਡੀ ਉਹ ਖੇਤ ਵੀ ਚਟਮ ਕਰ ਰਿਹਾ ਹੈ। ਭਾਈ ਸਾਹਿਬ, ਹਕੂਮਤ ਚਾਹੂ ਧੜੇ ਜਾਂ ਰਾਜੇ ਨੂੰ ਸੁਝਾ ਰਹੇ ਹਨ ਕਿ ਆਪ ਵਾੜ ਵਾਂਗ ਝਟ ਲੰਘਾਏ ਤੇ ਪਰਜਾ ਨੂੰ ਖੇਤੀ ਵਾਂਗ ਲਹਿਲਹਾਂਦੀ ਅਵਸਥਾ ਵਿਚ ਰਖੇ।

ਭਾਈ ਸਾਹਿਬ ਕਈ ਵਾਰੀ ਸਿੱਧੀ ਦੇਖੀ ਗਲ ਸਿੱਧੀ ਤਰ੍ਹਾਂ ਕਹਿ ਜਾਂਦੇ ਹਨ ਪਰ ਉਹ ਹੋਂਦੀ ਹੈ ਸੋਚ ਤੇ ਅਰਥਾਂ ਭਰੀ ਜਿਵੇਂ:-

ਜਿੱਥੇ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਸੋਆ

ਪੈਰ ਧਰਣ ਨਾਲ ਪੂਜਾ ਦਾ ਅਸਥਾਨ ਬਣਿਆ ਹੈ। ਗੁਰਦਵਾਰਾ ਹੋ ਗਿਆ ਹੈ। ਗੁਰ ਬਾਬੇ ਦੀ ਚਰਣ ਛੋਹ ਨੂੰ ਸੂਝ ਤੇ ਅਸਲੀਅਤ ਸਾਹਮਣੇ ਲਿਆਂਦਾ ਹੈ। ਭਗਤ ਤੁਲਸੀ ਦਾਸ ਜੀ ਨੇ ਵੀ ਸ੍ਰੀ ਰਾਮ ਬਾਬਤ ਲਿਖਿਆ ਹੈ:-

ਜਿਹ ਜਿਹ ਰਾਮ ਚਰਣ ਚਲ ਜਾਹੀ
ਤਿਹ ਸਮਾਨ ਅੰਮ੍ਰਾਵਤਿ ਨਾਹੀ

ਰਾਮ ਜੀ ਚਰਨ ਰਖਦੇ ਹਨ ਤੇ ਅਮਰਾਵਤੀ ਬਣਦੀ ਹੈ। ਏਥੇ ਪੂਜਾ ਦੇ ਆਸਣ ਨਾਲ ਸਵਛਤਾ ਤੇ ਧਰਮ ਹੈ। ਉਹ ਖਿਆਲੀ ਸ਼ੈ ਹੈ।

ਭਾਈ ਸਾਹਿਬ ਵੀ ਸਵਰਗ ਬਹਿਸ਼ਤ ਜਾਂ ਅਮਰਾਵਤੀ ਕਹਿ ਸਕਦੇ ਸਨ, ਪਰ ਉਹ ਉਡਾਰੀ ਹਵਾਈ ਕਿਲਿਆਂ ਵਾਲੀ ਹੋਣੀ ਸੀ, ਜਿਸਨੂੰ ਏਸ ਮਹਾਂ ਕਵੀ ਦੀ ਸੂਝ ਨੇ ਕਬੂਲਣਾ ਹੀ ਨਹੀਂ ਸੀ।

# ਬੋਲੀ

ਬੋਲੀ ਦੀ ਸਦਾ ਹੀ ਹਰ ਕੰਮ ਕਾਜ ਵਾਲੇ ਨੂੰ ਲੋੜ ਹੈ। ਸ਼ਾਇਰ ਨੂੰ ਵੀ ਇਹਦੀ ਬਹੁਤ ਹੀ ਜ਼ਰੂਰਤ ਹੈ ਕਿਉਂ ਜੋ ਹਰ ਚੀਜ਼ ਉੱਤੇ ਲਿਖਣਾ ਹੋਇਆ। ਕੀ ਚਾਰ ਕੁ ਸਥੀ ਅਖਰਾਂ ਨਾਲ ਕਿਸੇ ਕਸਬ ਵਿਚ ਪੂਰੀ ਪੈ ਸਕਦੀ ਹੈ? ਕਵੀ ਚਾਰ ਅਖਰਾਂ ਨੂੰ ਕੀ ਕਰੇ? ਉਹਨੂੰ ਬਹੁਤੇ ਲਫ਼ਜ਼ ਆਉਣੇ ਚਾਹੀਦੇ ਹਨ ਤੇ ਹਰ ਲਫ਼ਜ਼ ਦੀ ਰੂਹ ਦਾ ਪਤਾ ਹੋਵੇ ਤਾਂ ਕੰਮ ਬਣਦਾ ਹੈ। ਇਹ ਥੁੜ ਅਜ ਕਲ ਦੇ ਕਈ ਕੁ ਕਵੀਆਂ ਤੇ ਗ਼ੈਰ ਜ਼ਬਾਨਾਂ ਦੇ ਵਾਕਫ਼ ਅਲੜ੍ਹ ਪੰਜਾਬੀ ਲਿਖਾਰੀਆਂ ਵਿਚ ਕੁੱਟ ਕੁੱਟ ਕੇ ਭਰੀ ਹੋਈ ਹੈ। ਤਾਂਹੀਏਂ ਏਥੇ ਖੋਲ੍ਹ ਕੇ ਲਿਖਣ ਦੀ ਲੋੜ ਭਾਸਦੀ ਹੈ।

ਭਾਈ ਸਾਹਿਬ ਪੂਰੀ ਤੇ ਪੱਕੀ ਤਰ੍ਹਾਂ ਜਾਣਦੇ ਹਨ ਪਈ ਇਕ ਬੋਲੀ ਦੇ ਜ਼ੋਰ ਨਾਲ ਦੂਜੀ ਬੋਲੀ ਦੀ ਕਵਿਤਾ ਨਹੀਂ ਹੋ ਸਕਦੀ। ਉਹ ਬੋਲੀ ਦੇ ਨਿੱਕੇ ਵੱਡੇ ਗੁਣ, ਚੰਗੀ ਤਰ੍ਹਾਂ ਸਮਝਦੇ ਹਨ। ਜ਼ਬਾਨ ਦਾ ਖ਼ਜ਼ਾਨਾ ਹਰ ਤਰ੍ਹਾਂ ਨਾਲ ਭਰਦੇ ਹਨ। ਉਹ ਭਉ ਤੇ ਅਕ੍ਰਿਤਘਨ ਦੀ, ਗ਼ੈਰ ਜ਼ਬਾਨ ਦੀ ਸ਼ਕਲ ਵਲ ਨਹੀਂ ਜਾਂਦੇ ਜੋ ਆਪਣੀ ਜ਼ਬਾਨ ਵਿਚ ਰੂਪ ਚਾਲੂ ਹੋ ਗਿਆ ਹੈ ਉਹਦੀ ਵਰਤੋਂ ਕਰਦੇ ਹਨ। ਅਸਲੀ ਭੈ ਤੇ ਕ੍ਰਿਤਘਨ ਹੈ। ਕਵੀ ਜੀ ਜਾਣਦੇ ਹੋਏ ਨਹੀਂ ਮੰਨਦੇ। ਬਣੀ ਹੋਈ ਚੀਜ਼ ਨੂੰ ਵਿਗਾੜਿਆ ਨਹੀਂ ਜਾਂਦਾ। ਇਹੋ ਗਲ ਪੰਜਾਬੀ ਦੀ ਜੜ੍ਹ ਨੂੰ ਪਤਾਲ ਵਿਚ ਜਾ ਲਾਂਦੀ ਹੈ। ਅਕ੍ਰਿਤਘਨ ਆਪਣੇ

ਆਪ ਵਿਚ ਪੰਜਾਬੀ ਬਣਿਆ ਹੋਇਆ ਹੈ। ਏਸ ਨੇ ਪੰਜਾਬੀ ਬੁਲ੍ਹਾਂ ਦਾ ਅੰਮ੍ਰਿਤ ਛਕਿਆ ਹੈ ਤੇ ਪੰਜਾਬੀ ਰਾਠ ਸੂਰਮਾ ਹੋ ਗਿਆ ਹੈ। ਹੁਣ ਇਹਦੀ ਥਾਂ ਤੇ ਕ੍ਰਿਤਘਨ ਲਿਖਣ ਵਾਲਾ ਪੰਜਾਬੀਓਂ ਤੇ ਭਾਸ਼ਾ ਵਿਗਿਆਨੋਂ ਸੱਖਣਾ ਕਹਾਣ ਦਾ ਹਕਦਾਰ ਹੈ। ਭਾਵੇਂ ਉਹ ਸੰਸਕ੍ਰਿਤ ਦਾ ਭਾਰਾ ਵਿਦਵਾਨ ਕਿਉਂ ਨਾ ਹੋਵੇ। ਜਦੋਂ ਅਸੀ ਮੇ ਨੂੰ ਮਈ ਕਰ ਲਿਆ ਹੈ ਤਾਂ ਮੇ ਕਹਿਣ ਵਾਲਾ ਪੰਜਾਬੀ ਵਿਚ ਓਪਰਾ ਜਾਂ ਅਣਪੜ੍ਹ ਲੱਗੇਗਾ। ਜੇ ਅੰਗ੍ਰੇਜ਼ੀ ਵਿਚ ਮਈ ਕੋਈ ਕਹਿ ਰਿਹਾ ਹੈ ਤਾਂ ਓਹ ਓਥੇ ਪੂਰਾ ਅਨਪੜ੍ਹ ਜਾਪੇਗਾ। ਸੰਸ਼ਯ ਦੇ ਦੋ ਰੂਪ ਵਰਤੇ ਗਏ ਹਨ। ਸੰਸਾ ਤੇ ਸਹਸਾ ਪਰ ਹੁਣ ਸੰਸ਼ਯ ਦੀ ਲੋੜ ਨਹੀਂ। ਬਾਦ-ਸ਼ਾਹ ਤੋਂ ਪਾਤਸ਼ਾਹ ਪਲੀਦ ਤੋਂ ਪਲੀਤ ਬਖਸ਼ਿਸ਼ ਤੋਂ ਬਖਸ਼ੀਸ਼ ਆਦਿ।

ਕਈ ਵਾਰੀ ਅਸਲੀ ਪਦ ਵੀ ਕਾਇਮ ਰਹਿੰਦਾ ਹੈ ਤੇ ਉਹਦੀ ਦੂਜੀ ਬੋਲੀ ਨਾਲ ਢਲੀ ਸੂਰਤ ਵੀ ਪਰਵਾਨ ਕੀਤੀ ਜਾਂਦੀ ਹੈ। ਜਿਵੇਂ ਅੰਮ੍ਰਿਤ ਤੇ ਦੂਜਾ ਰੂਪ ਅਮਿਉ। ਯਤਨ ਤੇ ਜਤਨ, ਦੇਸ ਤੇ ਦੇਸ਼ ਆਦਿ।

ਕਈ ਵਾਰ ਇਕ ਬੋਲੀ ਵਿਚ ਉਹ ਹੀ ਪਦ ਤੇ ਅਰਥ ਪਰਚਲਿਤ ਹੋ ਜਾਂਦੇ ਹਨ ਜਿਸਤਰ੍ਹਾਂ ਕਿ ਦੂਜੀ ਬੋਲੀ ਵਿਚ ਸਨ। ਇਹਦਾ ਇਹ ਭਾਵ ਨਹੀਂ ਕਿ ਸਾਰੀਆਂ ਸ਼ਕਲਾਂ ਬਦਲਾਈਆਂ ਜਾਣ ਤੇ ਸਾਰੇ ਪਦ ਅਸਲੀ ਵਰਤੇ ਜਾਣ। ਜਿਸ ਤਰ੍ਹਾਂ ਸਿਆਣਿਆਂ ਤੋਂ ਆਪਣੇ ਆਪ ਬੋਲੇ ਜਾਂਦੇ ਹਨ ਉਸੇ ਤਰ੍ਹਾਂ ਉਹਨਾਂ ਦੀ ਪੈਂਠ ਪਾਈ ਰਖਣੀ ਚਾਹੀਦੀ ਹੈ। ਭਾਈ ਸਾਹਿਬ ਨੇ ਬ੍ਰਹਮ, ਬਿਸੀਅਰ, ਕਾਲਕੂਟਾ, *ਨੀਸਾਣ, ਚਰਣੋਦਕ ਆਦਿ ਪਦ ਅਸਲੀ ਹੀ ਰੱਖੇ ਹਨ। ਸੰਸਕ੍ਰਿਤ,

---

*ਨੀਸਾਣ ਸੰਸਕ੍ਰਿਤ ਸ਼ਬਦ, ਧੌਂਸੇ ਦਾ ਵਾਚਕ ਹੈ। ਜਪੁ ਨੀਸਾਣ ਦਾ ਮਤਲਬ ਇਹੋ ਹੈ ਕਿ ਨਾਮੀ ਦਾ ਨਾਮ ਧੌਂਸੇ ਵਾਂਗ ਗਜ ਕੇ ਜਪੋ। ਜਾਂ ਜਿਸ ਤਰ੍ਹਾਂ ਧੌਂਸਾ ਖੁਲ੍ਹ ਕੇ ਮਦਾਨ ਵਿਚ ਧੁੰਮ ਪਾਂਦਾ ਹੈ ਏਸ ਤਰ੍ਹਾਂ ਮਦਾਨ ਵਿਚ ਜਾਪ ਕਰੋ, ਲੁਕਣ ਛਿਪਣ ਦੀ ਲੋੜ ਨਹੀਂ। ਇਹ ਫਾਰਸੀ ਨਿਸ਼ਾਨ ਤੋਂ ਨਹੀਂ ਆਇਆ। ਅਸਲੀ ਰੂਪ ਵਿਚ ਗਜ ਰਿਹਾ ਹੈ।

ਪ੍ਰਾਕ੍ਰਿਤ ਦੇ ਮੁਤਾਬਕ ਚਲੇ ਹਨ ਤੇ ਉਹਨਾਂ ਨੂੰ ਮਗਰ ਵੀ ਲਾਇਆ ਕਹਿ ਲਵੋ।

## ਠੁੱਕ ਤੇ ਮੁਹਾਵਰਾ

ਬੋਲੀ ਵਿਚ ਇਕ ਚੀਜ਼ ਹੈ, ਠੁੱਕ ਦੂਜੀ ਮੁਹਾਵਰਾ। ਠੁੱਕ ਹੋਂਦਾ ਹੈ ਰਸੀ ਹੋਈ ਬਣੀ ਹੋਈ ਬੋਲੀ ਨੂੰ ਜਿਸਤਰ੍ਹਾਂ ਸਿਆਣੇ ਵਰਤਦੇ ਹਨ ਓਸੇ ਤਰ੍ਹਾਂ ਰਖਣਾ। ਠੁੱਕ ਦਾ ਅਰਥ ਸਾਫ ਤੇ ਧਰਤੱਖ ਹੋਂਦਾ ਹੈ। ਮੁਹਾਵਰੇ ਦੇ ਅਰਥ ਹੋਰ ਤੇ ਲਫਜ਼ ਹੋਰ ਹੋਂਦੇ ਹਨ। ਜਿਸਤਰ੍ਹਾਂ ਸਿਰ ਤੇ ਚੁਕਣਾ, ਅਗਲੇ ਨੂੰ ਸਿਰ ਉੱਤੇ ਬਹਾਈਦਾ ਨਹੀਂ, ਮਾਨ ਸਤਿਕਾਰ ਕਰੀਦਾ ਹੈ। ਦਿਲ ਵਿਚ ਵਸਾਣਾ ਦਿਲ ਵਿਚ ਯਾਦ ਕਰਨਾ, ਹੱਥ ਦਿਖਾਣ ਦਾ ਇਹ ਮਤਲਬ ਨਹੀਂ ਕਿ ਹੱਥ ਸ਼ੀਸ਼ੇ ਵਾਕਰ ਦਿਖਾਇਆ ਜਾਏ ਸਗੋਂ ਅਰਥ ਹਨ ਅਗਲੇ ਨੂੰ ਸਉੜ ਚਾੜ੍ਹਨ ਦੇ।

ਅੰਮ੍ਰਿਤ ਛਕਣਾ, ਪੀਣ ਦੇ ਅਰਥ ਦੇ ਰਿਹਾ ਹੈ, ਇਹ ਮੁਹਾਵਰਾ ਨਹੀਂ। ਪਰਤੱਖ ਅਰਥ ਹਨ। ਇਕ ਗਲ ਜ਼ਰੂਰ ਹੈ ਛਕਣ ਨੂੰ ਪੀਣਾ ਨਹੀਂ ਕਹਾਂਗੇ। ਬੋਲੀ ਦੇ ਉਸਤਾਦਾਂ ਛਕਣਾ ਮੰਨ ਲਿਆ ਤੇ ਪਰਚਲਿਤ ਕਰ ਦਿੱਤਾ ਹੈ। ਠੁੱਕ ਭਾਸ਼ਾ ਨੂੰ ਬਿਲਕੁਲ ਸਰਲ ਕਰਦਾ ਹੈ। ਮੁਹਾਵਰਾ ਚਮਕਾਂਦਾ ਹੈ। ਮੁਹਾਵਰੇ ਦੇ ਵਟਤਣ ਲਈ ਸੂਝ ਦੀ ਲੋੜ ਹੈ। ਠੁੱਕ ਤਾਂ ਬੋਲੀ ਦੇ ਉਸਤਾਦਾਂ ਪਾਸੋਂ ਸੁਣੇ ਪੜ੍ਹੇ ਤਾਂ ਆਪਣੇ ਆਪ ਠੀਕ ਹੋ ਜਾਂਦਾ ਹੈ। ਅੰਮ੍ਰਿਤਸਰ ਵਿਚ ਇਕ ਪੈਸੇ ਦਾ ਦਹੀਂ ਦਈਂ ਤੇ ਇਕ ਪੈਸੇ ਦੀ ਦਹੀਂ ਦਈਂ, ਦੋਵੇਂ ਵਰਤੇ ਜਾਂਦੇ ਹਨ। ਜ਼ਬਾਨ ਦੇ ਉਸਤਾਦ ਪੈਸੇ ਦਾ ਦਹੀਂ ਕਹਿਣਗੇ। ਮੈਂ ਉਹਦੇ ਘਰ ਹਰ ਰੋਜ਼ ਜਾਂਦਾ ਹਾਂ ਹਰ ਰੋਜ਼ ਨੂੰ ਹਰ ਦਿਨ ਨਹੀਂ ਕਹਿ ਸਕਦਾ। ਠੁੱਕ ਅਜਿਹਾ ਸਿੱਕਾ ਹੈ ਜੋ ਬੋਲੀ ਨੂੰ ਇਕ ਰੂਪ ਵਿਚ ਰਖਦਾ ਹੈ। ਇਹ ਮੁਹਾਵਰੇ ਨੂੰ ਬੰਨ੍ਹਦਾ ਹੈ। ਕੰਨ ਵਜਣਾ ਦੀ ਥਾਂ ਤੇ ਕੰਨ ਖੜਕਣਾ

ਨਹੀਂ ਕਹਿ ਸਕਦੇ। ਜਿਸ ਜ਼ਬਾਨ ਦਾ ਠੁੱਕ ਬੱਝਾ ਹੋਇਆ ਹੈ ਉਹ ਸਮਝੋ ਆਪਣੇ ਪ੍ਰਾਂਤ ਜਾ ਦੇਸ ਵਿਚ ਜਲਦੀ ਵਧੇ ਫੁਲੇਗੀ।

ਭਾਈ ਸਾਹਿਬ ਦਾ ਠੁਕ ਪੱਕਾ ਹੈ। ਉਹਦੇ ਕਰਕੇ ਠੇਠਤਾਈ ਬਹੁਤ ਹੈ। ਇਹੋ ਗਲ ਇਨ੍ਹਾਂ ਨੂੰ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬੋਲੀਓਂ ਵਧੇਰੇ ਨਿਖੇੜਦੀ ਹੈ। ਭਾਈ ਸਾਹਿਬ ਦਾ ਮੁਹਾਵਰਾ ਮੁਹਾਵਰੇ ਕਰਕੇ ਨਹੀਂ ਵਰਤਿਆ ਹੋਂਦਾ। ਆਮ ਖਿਆਲ ਹੈ ਕਿ ਮੁਹਾਵਰਾ ਜੜਿਆ ਤੇ ਕੰਮ ਸਰਿਆ ਪਰ ਮੁਹਾਵਰਾ ਲਿਖਣਾ ਹੀ ਹੁਨਰ ਨਹੀਂ ਹੋਂਦਾ। ਭਾਈ ਸਾਹਿਬ ਦੇ ਕਈ ਮੁਹਾਵਰੇ ਹੋਰ ਮਸਾਲਾਂ ਵਿਚ ਆ ਗਏ ਹਨ ਪਰ ਪਰਸੰਗ ਵਸ ਦੋ ਚਾਰ ਦਿੱਤੇ ਜਾਂਦੇ ਹਨ:–

ਉਲਟੀ ਗੰਗ ਵਹਾਈਓਨ ਗੁਰ ਅੰਗਦ ਸਿਰ ਉਪਰ ਧਾਰਾ

ਉਲਟੀ ਗੰਗ, ਖਿਚ ਧੂਹ ਕੇ ਵਹਾਈ ਨਹੀਂ ਸਿਰ ਉਪਰ ਧਾਰਾ ਵੀ ਮੁਹਾਵਰਾ ਆਇਆ ਤੇ ਧਾਰਾ ਗੰਗ ਦੇ ਮੁਕਾਬਲੇ ਵਿਚ ਕਿਸ ਤਰ੍ਹਾਂ ਵਹਿ ਰਹੀ ਹੈ। ਕਿਹਾ ਅਛੋਪਲੇ ਹੀ ਫਰਮਾ ਰਹੇ ਹਨ:–

੧. ਸਿਰ ਨ ਮਿਟੇ ਆਵਣ ਜਾਣੇ।

੨. ਭਗਤ ਭਰ ਤ ਕਰ ਵਰਤਿਆ ਚਹੁੰ ਚਕਾ ਦੇ ਵਿਚ ਦਮਟੇਟਾ

੩. ਅਰਜਨੁ ਕਾਇਆ ਪਲਟ ਕੈ ਮੂਰਤਿ ਹਰਿ ਗੋਬਿੰਦ ਸਵਾਰੀ

ਓਸਤਾਦੀ ਦਾ ਮੁਹਾਵਰਾ ਹੈ। ਇਸ਼ਾਰਾ ਹੋਰ ਵੀ ਦੇ ਰਿਹਾ ਹੈ। ਅਰਥ ਗੂੰਜ ਨਿਕਲ ਰਹੀ ਹੈ ਪਈ ਸ਼ਾਂਤੀ ਦਾ ਸਮਾਂ ਹੁਣ ਗਿਆ।

ਕਰੇ ਰਸੋਈ ਸਾਰ ਦੀ ਸਗਲੀ ਧਰਤੀ ਨਥ ਚਲਾਈ

ਏਥੇ ਇਹ ਗਲ ਲਿਖਣੀ ਬੇ ਵਾਜਬ ਨਹੀਂ ਕਿ ਮੁਹਾਵਰਾ ਅਖਾਣ ਨਹੀਂ ਹੋਂਦਾ। ਅਖਾਣ ਵਿਚ ਤਤਸਾਰ ਕਢਿਆ ਜਾਂਦਾ ਹੈ ਜੋ ਮੁਹਾਵਰੇ ਤੋਂ ਢੇਰ ਫਰਕ ਵਾਲਾ ਹੋਂਦਾ ਹੈ। ਭਾਈ ਸਾਹਿਬ

ਅੰਤਲੀਆਂ ਕਲੀਆਂ ਵਿਚ ਅਖਾਣ ਜ਼ਿਆਦਾ ਵਰਤਦੇ ਹਨ ਪਰ ਮੁਹਾਵਰੇ ਵੀ ਜੜੇ ਹੋਂਦੇ ਹਨ:—

੧. ਬਾਝ ਗੁਰੂ ਡੁੱਬਾ ਜਗ ਸਾਰਾ
੨. ਸਿੱਧਾ ਅਗਨਿ ਨ ਬੁਝੇ ਬੁਝਾਈ

ਹਥੋ ਹਥੀ ਪਾਈਐ ਭਗਤਿ ਜੋਗ ਕੀ ਪੂਰ ਕਮਾਈ।

ਭਗਤੀ ਨੂੰ ਸਲਾਹੁਣ ਲਈ ਕਿਸਤਰ੍ਹਾਂ ਮੁਹਾਵਰਾ ਆਇਆ ਹੈ ?

੧. ਜੇਹਾ ਬੀਜੈ ਸੋ ਲੁਣੈ...

੨. ਸਮੇ ਬਿਨਾ ਫਲ ਹਥ ਨ ਆਵੈ

੩. ਅਉਸਰ ਚੁਕਾ ਹਥ ਨ ਆਵੈ।

ਹੱਥ ਆਉਣਾ ਦੋਹਾਂ ਤੁਕਾਂ ਵਿਚ ਨਗੀਨੇ ਵਾਂਗ ਜੜਿਆ ਹੈ।

੧. ਚਲਿਆ ਗਿਣਦਾ ਗੀਟੀਆਂ ਕਿਓਕਰ ਮਿਲੀਐ ਕਉਨ ਮਿਲਾਏ
੨. ਲਾਗੂ ਹੋਈ ਬਾਹਮਣੀ... ..

ਟੁੰਬਣਾ ਦਾ ਠੁਕ ਦੇਖਣ ਜੋਗ ਹੈ:

੧. ਪੈਗੀ ਟੁੰਬ ਉਠਾਲਿਆ ਬੋਲਹੁ ਰਾਮ ਸਿਖ ਸਮਝਾਈ
੨. ਪੱਥਰ ਇਕਲਪੇਟ ਕਰ ਦੇ ਧੰਨੇ ਨੂੰ ਗੈਲ ਛਡਾਵੈ

ਗੈਲ ਪੁਰਾਣਾ ਹੋ ਗਿਆ ਹੈ ਅਜ ਕਲ ਲੜ ਛੁਡਾਣਾ ਵਧੇਰੇ ਚਾਲੂ ਹੈ। ਲਪੇਟਣਾ ਤੇ ਗੈਲ ਦਾ ਮਜ਼ਾ ਜ਼ਰੂਰ ਆਉਂਦਾ ਹੈ।

ਦੰਤ ਬਕਤ੍ਰ ਸਸ ਪਾਲ ਦੇ ਦੰਦ ਹੋਇ ਖਟੇ।

ਪੁਨਰੋਕਤਿ ਵਦਾਭਾਸ ਅਲੰਕਾਰ ਲਿਆਕੇ ਮੁਹਾਵਰੇ ਨੂੰ

ਢੁੱਕਿਆ ਹੈ। ਬੋਲੀ ਦੇ ਗਿਆਨਕਾਰਾਂ ਮੂੰਹੋ ਅਚਣਚੇਤ ਮੁਹਾਵਰੇ ਬਣ ਜਾਂਦੇ ਹਨ !

ਘਰ ਹਰਨਾਕਸ ਦੈਂਤ ਦੇ ਕੱਲਰ ਕਵਲ ਭਗਤ ਪ੍ਰਹਿਲਾਦ

ਕੱਲਰ ਵਿਚ ਕੰਵਲ ਹੋਣਾ ਅਣਹੋਣੀ ਗਲ ਦੇ ਅਰਥਾਂ ਵਿਚ ਆਇਆ ਹੈ। ਨਵੀਂ ਚੀਜ਼ ਹੈ। ਏਸ ਤੋਂ ਬਿਨਾਂ ਬਾਲਕ ਪ੍ਰਹਿਲਾਦ ਨੂੰ ਕੰਵਲ ਕਹਿਣਾ ਤੇ ਹਰਨਾਕਸ਼ ਨੂੰ ਕੱਲਰ ਕਹਿਕੇ ਰੂਪਕ ਨਾਲ ਮੁਹਾਵਰਾ ਚਾਲੂ ਕਰਨਾ ਹਨੇਰ ਮਾਰਨਾ ਹੀ ਹੈ। ਭਾਈ ਸਾਹਬ ਨੇ ਲਿਖਿਆ ਹੈ: -

ਜਾਇ ਸੁੱਤਾ ਪਰਭਾਸ ਵਿਚ ਗੋਡੇ ਉੱਤੇ ਪੈਰ ਪਸਾਰੇ

ਮੁਹਾਵਰਾ ਕਈ ਵਾਰ ਸਾਧਾਰਨ ਅਰਥਾਂ ਵਿਚ ਆ ਜਾਂਦਾ ਹੈ। ਕਿਸੇ ਨੇ ਸਿਰ ਤੇ ਪੰਡ ਚੁੱਕੀ ਹੋ ਤਾਂ ਸਿਰ ਤੇ ਚੁਕਣਾ ਮੁਹਾਵਰਾ ਨਹੀਂ। ਪੈਰ ਪਸਾਰਨਾ ਵੀ ਮੁਹਾਵਰਾ ਹੈ। ਏਥੇ ਉਹ ਗਲ ਨਹੀਂ। ਪਸਾਰਨਾ ਰਖਣਾ ਦੇ ਅਰਥ ਵਿਚ ਆਇਆ ਹੈ। ਅਜ ਕਲ ਦਾ ਠੁੱਕ ਕਹਿੰਦਾ ਹੈ ਗੋਡੇ ਉੱਤੇ ਪੈਰ ਰਖਣਾ। ਅਜਕਲ ਹੱਥ ਮਲਣਾ ਹੈਰਾਨ ਆਦਿ ਹੋਣ ਵਿਚ ਵਰਤੀਂਦਾ ਹੈ। ਭਾਈ ਸਾਹਿਬ ਹੱਥ ਮਰੋੜਨਾ ਵਰਤਦੇ ਹਨ। ਮੁਹਾਵਰੇ ਪੁਰਾਣੇ ਹੋਂਦੇ ਹੀ ਰਹਿੰਦੇ ਹਨ।

## ਅਖਾਣ

ਮਨੁੱਖ ਚੰਗਿਆਈ ਤੇ ਸੁਖਲਾਪੇ ਦਾ ਸ਼ੁਕੀਨ ਹੈ। ਇਹ ਦੇ ਮੂੰਹ ਅਜਿਹੀਆਂ ਤੁਕਾਂ ਆਪਣੇ ਆਪ ਹੀ ਚੜ੍ਹ ਜਾਂਦੀਆਂ ਹਨ, ਜਿਨ੍ਹਾਂ ਵਿਚ ਕੋਈ ਜੀਵਨ ਦਾ ਤੱਤਸਾਰ ਸੌਖੀ ਭਾਸ਼ਾ ਤੇ ਵਾਰਤਕ ਵਰਗੀ ਵਿਉਂਤ ਨਾਲ ਦਿੱਤਾ ਹੋਵੇ। ਨਿਤ ਵਰਤੀਂਦੀਆਂ ਗੱਲਾਂ ਭਾਵ ਜਾਂ ਸਿਖਿਆ ਦੀਆਂ ਪੋਟਲੀਆਂ ਹਰ ਸਿਆਣਾ ਤੇ ਬਾਲ ਸਾਂਭ ਸਕਦਾ ਹੈ। ਇਹੀ

ਚੀਜ਼ਾਂ ਅਖਾਣ ਕਹਾਂਦੀਆ ਹਨ ।*ਬਹੁਤੇ ਅਖਾਣ ਕਵੀਆਂ ਦੇ ਹੀ ਬਣਾਏ ਹੁੰਦੇ ਹਨ। ਕੁਝ ਅਨਭਵੀ ਦਾਨਿਆਂ ਦੇ ਬੋਲ ਵੀ ਚਲੇ ਆਉਂਦੇ ਹਨ, ਪਰ ਕਵੀ ਦੇ ਪੱਲੇ ਹੀ ਇਹ ਰਾਸ ਹੁੰਦੀ ਹੈ ਤੇ ਕੋਈ ਵਿਰਲਾ ਏਸ ਰਾਸ ਨੂੰ ਵਰਤਾਂਦਾ ਹੈ।

ਭਾਈ ਸਾਹਿਬ ਦੇ ਕਈ ਅਖਾਣ ਤੇ ਬੋਲ ਮੂੰਹਾਂ ਤੇ ਚੜ੍ਹੇ ਹੋਏ ਹਨ। ਜਿਵੇ :-

੧. ਕੁਤਾ ਰਾਜ ਬਹਾਲੀਐ ਉਹ ਚੱਕੀ ਚੱਟ

੨. ਨਚਨਿ ਨਚ ਨਾ ਜਾਣਦੀ ਆਖੇ ਭੌਂ ਸਉੜੀ

੩. ਗੁਰ ਪੂਰੇ ਵਿਣ ਆਵਣ ਜਾਣੇ

੪. ਲੇਕੀ ਬਦੀ ਨ ਲੁਕੇ ਲੁਕਾਈ

੫ ਅਉਸਰ ਚੁੱਕਾ ਹਥ ਨਾ ਆਵੇ

੬. ਆਪੋ ਆਪਣੇ ਮਤਿ ਸਭ ਗਾਵੇ

੭. ਜੇਹਾ ਬੀਜ ਤੇਹਾ ਫਲ ਪਾਯਾ

੮ ਮਸਤਕ ਲਗੀ ਸਾਧ ਰੇਣ ਵਡਭਾਗ ਜਿਨ੍ਹਾਂ ਦੇ

੯. ਬੁਰੇ ਕਰਨ ਬੁਰਿਆਈਆ ਭਲਿਆਈ ਭਲਿਆ

੧੦. ਗੋਵਿੰਦ ਭਾਉ ਭਗਤਿ ਦਾ ਭੁਖਾ

੧੧. ਮੁਕਤਿ ਜੁਗਤਿ ਨਾਵੈ ਕੀ ਦਾਸੀ

੧੨. ਸਾਧ ਸੰਗਤ ਵਿਟਹੁ ਕੁਰਬਾਣੀ

---

*ਸੂਰਜ ਪ੍ਰਕਾਸ਼ ਦੀ ਪ੍ਰਸਤਾਵਨਾ ਵਿਚ ਅਖਾਣ ਤੇ ਮੁਹਾਵਰਾ ਇੱਕੋ ਚੀਜ਼ ਸਮਝੀ ਗਈ ਹੈ ਜੋ ਠੀਕ ਨਹੀਂ ।

੧੩. ਨਾਥ ਅਨਾਥਾ ਬਾਣ ਧੁਰਾਂ ਦੀ

੧੪. ਭਗਤ ਜਨਾਂ ਦਾ ਕਰੇ ਕਰਾਜਾ

੧੫ ਹੋਇ ਵਿਚੋਲਾ ਆਣਿ ਮਿਲਾਵੇ

੧੬. ਭੋਲਾ ਭਾਉ ਗੋਵਿੰਦ ਮਿਲਾਵੇ

੧੭. ਰਾਮ ਕਬੀਰੈ ਭੇਦ ਨਾ ਭਾਈ

੧੮. ਭਗਤ ਜਨਾ ਹਰਿ ਮਾਂ ਪਿਉ ਬੇਟਾ

੧੯. ਪਰਗਟ ਕਰੈ ਭਗਤ ਵਡਿਆਈ

੨੦. ਗੁਰਮੁਖ ਲੰਘੇ ਪਾਪ ਪਹਾੜਾ

੨੧. ਪੰਜਾਬੈ ਗੁਰ ਦੀ ਵਡਿਆਈ

੨੨. ਬੱਧਾ ਚੱਟੀ ਜਾਇ ਭਰੰਦਾ

ਅਜਿਹੀਆਂ ਕਈ ਤੁਕਾਂ ਹਨ ਜਿਹੜੀਆਂ ਅਖਾਣ ਬਣਨ ਦਾ ਹੱਕ ਰਖਦੀਆਂ ਹਨ। ਮੂੰਹਾਂ ਤੇ ਏਸ ਲਈ ਨਹੀਂ ਚੜ੍ਹੀਆਂ ਕਿ ਭਾਈ ਸਾਹਿਬ ਦੀ ਬਾਣੀ ਦਾ ਘਰ ਘਰ ਪ੍ਰਚਾਰ ਨਹੀਂ। ਇਹ ਨਮੋਸ਼ੀ ਹੈ ਕਿ ਅਸੀਂ ਆਪਣੀ ਸ਼ੈ ਨੂੰ ਵਰਤਿਆ ਨਹੀਂ। ਅਖਾਣ ਬੋਲੀ ਤੇ ਦੇਸ ਦਾ ਧੰਨ ਹੁੰਦਾ ਹੈ। ਬਾਈ ਸਾਹਿਬ ਦੀਆਂ ਅੰਤਲੀਆਂ ਕਲੀਆਂ ਵਿਚ ਇਹ ਰੰਗ ਬਹੁਤ ਜ਼ਿਆਦਾ ਹੈ। ਵਾਰਸ ਸ਼ਾਹ ਜੀ ਵਿਚ ਵੀ ਇਹ ਰੰਗ ਹੈ। ਅਖੀਰ ਤੇ ਦੋਵੇਂ ਮਹਾਂ ਕਵੀ ਤੱਤ ਕਢਦੇ ਹਨ। ਵਾਰਸ ਦਾ ਬੈਂਤ ਲੰਮਾ ਹੋਣ ਕਰਕੇ ਓਨਾ ਰਸ, ਨਹੀਂ ਦੇਂਦਾ, ਜਿੰਨਾ ਰਸ ਕਿ ਭਾਈ ਸਾਹਿਬ ਦੀ ਅਧੀ ਕਲੀ ਦੇਂਦੀ ਹੈ। ਇਹ ਬਿਲਕੁਲ ਬਣਾਉਟੋਂ ਬਚੀ ਹੋਈ ਹੈ। ਇਹਦੀ ਓਹੋ ਗੱਲ ਹੈ ਪਈ:–

ਏਖਣ ਮੈਂ ਛੋਟੇ ਲਗੈਂ ਘਾਵ ਕਰਤ ਗੰਭੀਰ

ਘਾਉ ਤਾਂ ਕਰਨਾ ਹੋਇਆ। ਜੀਵਨ ਦੇ ਤੱਤ, ਜੀਵਨ ਦੇ ਚਾਹਵਾਨਾਂ ਨੂੰ ਭਾਉਂਦੇ ਹਨ। ਦਿਲ ਵਿਚ ਵਸਦੇ ਹਨ। ਇਕ ਰਸ, ਇਕ ਸੂਝ, ਇਕ ਸੋਚ, ਇਕ ਉਤਸ਼ਾਹ ਦੇਂਦੇ ਹਨ। ਇਕ ਸਾਥੀ, ਇਕ ਉਸਤਾਦ, ਇਕ ਰਿਸ਼ਤੇਦਾਰ ਤੇ ਇਕ ਗੁਰੂ ਦੇ ਵਾਂਗ ਤੋਰਦੇ ਹੋੜਦੇ ਪਰਚਾਂਦੇ ਤੇ ਸੁਝਾਂਦੇ ਹਨ। ਬੋਲੀ ਮਿੱਠੀ ਲਿਖਣ ਵਾਲੇ ਕਈ ਨਿਕਲ ਆਉਣਗੇ, ਸ਼ਿੰਗਾਰ ਰਸ ਨਿਭਾਣ ਵਾਲੇ ਦਿਸ ਪੈਣਗੇ। ਨਵੇਂ ਖਿਆਲਾਂ ਤੇ ਸੁਝਾਂ ਵਾਲੇ ਲਭ ਪੈਣਗੇ, ਪਰ ਜਿਨ੍ਹਾਂ ਦੇ ਬੋਲ ਜ਼ਬਾਨਾਂ ਉਤੇ ਚੜ੍ਹਨ ਉਹ ਘਟ ਹਨ। ਇਸ ਵੇਲੇ ਦੇ ਪੂਰ ਵਿਚੋਂ ਚਾਤ੍ਰਿਕ ਜੀ ਹੈਨ। ਹੋਰ ਵੀ ਅਜਿਹੀ ਡਲ੍ਹਕ ਆਬ ਜਾਂ ਲਿਸ਼ਕ ਪੈਦਾ ਕਰ ਸਕਦੇ ਹਨ ਜੇ ਵਾਰਾਂ ਦਾ ਪਾਠ ਕਰਨ ਤਾਂ। ਇਹ ਦੀਵਾ ਦੀਵੇ ਨੂੰ ਲਟ ਲਟ ਕਰਦਾ ਬਾਲੇਗਾ। ਚਾਨਣ ਹੋਵੇਗਾ, ਲੋਕਾਂ ਦਾ ਅਗਿਆਨ ਹਨੇਰਾ ਜਾਵੇਗਾ ਕਿ ਪੰਜਾਬੀ ਵਿਚ ਗੰਭੀਰਤਾ ਨਹੀਂ, ਸੂਝ ਨਹੀਂ ਤੇ ਜੀਵਨ ਤੱਤ ਨਹੀਂ। ਮੂੰਹ ਚੜ੍ਹਵੀਆਂ ਕ੍ਰਲੀਆਂ, ਸੰਸਕ੍ਰਿਤ ਸ਼ਲੋਕਾਂ ਤੋਂ ਵੀ ਨਿਕੀਆਂ ਤੇ ਉਰਦੂ ਦੇ ਸ਼ੇਅਰਾਂ ਤੋਂ ਫੇਰ ਛੋਟੀਆਂ ਹਨ। ਇਹ ਤਾਂ ਸੂਤਰ ਹਨ ਤੇ ਗੁਰਬਾਣੀ ਦੀਆਂ ਕੁੰਜੀਆਂ ਕਹਿ ਲਵੋ। ਇਹਨਾਂ ਨਾਲ ਜ਼ਬਾਨ ਅਮੀਰ ਹੋਈ ਹੋਈ ਹੈ, ਪੱਕੀ ਹੋਈ ਹੈ। ਇਹ ਪੰਜਾਬੀ ਕਲਚਰ ਦੇ ਬਾਗ ਦੀਆਂ ਫੁਲਾਂ ਤੋਂ ਵਧ ਮਹਿਕਦੀਆਂ ਕਲੀਆਂ ਹਨ।

ਹੁਣ ਕੁਝ ਚਾਲੂ ਤੇ ਕੁਝ ਅਣਚਾਲੂ ਕਲੀਆਂ ਦਿਤੀਆਂ ਜਾਣਗੀਆਂ ਕਿ ਆਪਣੇ ਸਮੁੰਦਰ ਦੀ ਹਾਥ ਆਵੇ ਤੇ ਹਨੇਰੇ ਪਾਸੇ ਵਲ ਵੀ ਨਜ਼ਰ ਮਾਰੀਏ ਤੇ ਫਾਇਦਾ ਲਵੀਏ:—

ਰਤਨ ਮਣੀ ਗਲ ਬਾਂਦਰੇ ਕਿਹੁ ਕੀਮ ਨ ਜਾਣੈ
ਕੜਛੀ ਸਾਉ ਨ ਸੰਮਲੈ ਭੋਜਨ ਰਸ ਖਾਣੈ

ਡੱਡੂ ਚਿਕੜ ਵ ਸ ਹੈ ਕਵਲੇ ਨ ਸਿਞਾਣੈ
ਨਾਭਿ ਕਥੂਰੀ ਮਿਰਗ ਦੇ ਫਿਰਦਾ ਹੈਰਾਣੈ

ਉਪਰਲੀ ਤੁਕ ਹੇਠਲੇ ਅਖਾਣ ਤੋਂ ਕਿੰਨੀ ਸੋਹਣੀ ਹੈ ਮਤਲਬ ਪੂਰਾ ਹੈ।

ਕੁਛੜ ਕੁੜੀ ਤੇ ਸ਼ਹਿਰ ਢੰਡੋਰਾ

ਪਹਿਲੀ ਤੁਕ ਵਿਚ ਕਵੀ ਦਾ ਅਨਭਵ ਹੈ ਤੇ ਦੂਜੀ ਵਿਚ ਦਾਨੇ ਦਾ। ਅਜ ਕਲ ਦੇ ਕਵੀਆਂ ਵਿਚ ਸਿਰਫ ਦਾਨਿਆਂ ਵਾਲਾ ਅਨਭਵ ਹੋਣ ਕਰਕੇ ਉਹ ਰਸ ਨਹੀਂ ਰਿਹਾ।

੧. ਸਾਵਣ ਵਣਿ ਹਰਿਆਵਲੇ ਸੁਕੇ ਜਾਵਾਹਾ
੨. ਸੰਖ ਸਮੁੰਦਹੁੰ ਸਖਣਾ ਰੋਵੈ ਦੇ ਧਾਹਾ
੩. ਸਭਨਾ ਰਾਤ ਮਿਲਾਵੜਾ ਚਕਵੀ ਦੋਰਾਹਾ
੪. ਸਤਿਗੁਰ ਬਿਨਾਂ ਨ ਸੋਝੀ ਪਾਈ
੫. ਸਤਿਗੁਰ ਬਿਨਾਂ ਨ ਸਹਸਾ ਜਾਵੈ
੬. ਬਿਨ ਸਰਨੀ ਨਹਿ ਕੋਇ ਤਰਾਯਾ
੭. ਚੜੇ ਸੂਰ ਮਿਟ ਜਾਇ ਅੰਧਾਰਾ
੮. ਫੋਕਟ ਧਰਮੀ ਭਰਮ ਭੁਲਾਵੈ,
੯. ਪਾਪੇ ਦਾ ਵਰਤਿਆ ਵਰਤਾਰਾ
੧੦. ਕਲਿ ਤਾਰਣ ਗੁਰ ਨਾਨਕ ਆਯਾ
੧੧. ਚੜ੍ਹਿਆ ਸੋਧਨ ਧਰਤ ਲੁਕਾਈ

੧੨. ਅੰਧੀਂ ਅੰਧੇ ਖੂਹੇ ਠੇੱਲੇ

੧੩. ਨੀਚ ਕਹਾਇ ਊਚ ਘਰਿ ਆਈ

੧੪. ਵਰਤਿਆ ਪਾਪ ਸਭਸਿ ਜਗਿ ਮਾਂਹੀ

੧੫. ਘਰਿ ਹਾ ਕੀ ਵਥ ਘਰੈ ਰਹਾਵੈ

੧੬. ਪਰਉਪਕਾਰੀ ਗੁਰੂ ਪਿਆਰੇ

੧੭. ਗੁਰਮੁਖਿ ਸੁਖ ਫਲ ਹੈ ਮਸਕੀਣੀ

੧੮. ਨਿਵ ਚਲੈ ਸੋ ਗੁਰੂ ਪਿਆਰਾ

੧੯. ਨਿਵਾਂ ਜਿਣੈ ਉਚੇਰਾ ਹਾਰੇ

੨੦ ਤ੍ਰਿਣ ਅੰਦਰਿ ਵਡਾ ਪਾਸਾਰਾ

੨੧. ਬਾਲਾ ਹੋਇ ਨਾ ਵਡਾ ਕਹਾਯਾ

੨੨. ਨਿਵਿ ਚੱਲਣ ਗੁਰ ਮਾਰਗੁ ਦਸੈ

੧੩. ਅਮਲੀ ਹੋਇ ਸੁ ਮਜਲਸ ਪਾਵੈ

੨੪. ਵਿਰਲਾ ਸਿਖ ਸੁਣੈ ਗੁਰ ਪੀਰੈ

੨੫. ਹਉਮੈਂ ਜਾਇ ਤ ਜਾਇ ਸਿਵਾਣੈ

੨੬. ਬੰਦੀ ਅੰਦਰਿ ਵਿਰਲੇ ਬੰਦੇ

੨੭. ਹੰਸ ਨ ਛਡੇ ਮਾਨਸਰ ਬਗੁਲਾ ਬਹੁ ਛਪੜ ਫਿਰ ਆਵੈ

੨੮. ਅਈ ਘਰ ਗੁਸਾਈਆ ਮ.ਧਾਨ ਘੜਾਏ

੨੯. ਸਪੇ ਦੁਧ ਪਿਆਈਐ ਤੁੰਮੇ ਦਾ ਕਉੜਤ ਨਾ ਜਾਵੈ

੩੦. ਪੈਰੀਂ ਪੈ ਪਾਖਾਕ ਸਦਾਏ

੩੧. ਵਡਾ ਆਪ ਵਡੀ ਵਡਿਆਈ

੩੨. ਮੁਰਦਾ ਹੋਇ ਮੁਰੀਦ ਸਿਵਾਣੈ

੩੩. ਹਉਮੈਂ ਮੁਆ ਨਾ ਹਉਮੈ ਮਾਰੀ

੩੪. ਭੂਤੇ ਕੇਰੀ ਦੋਸਤੀ ਨਿਤ ਸਹਸਾ ਜੀਐ

੩੫. ਗੁਰ ਪੂਰੇ ਬਿਨ ਅੰਤ ਖੁਆਰੀ

੩੬. ਨਦੀ ਕਿਨਾਰੇ ਰੁਖੜਾ ਵੇਸਾਹੁ ਨ ਕੀਐ

੩੭. ਕੋਰੜ ਮੋਠ ਨ ਰਿਝਈ ਕਰਿ ਅਗਨੀ ਜੋਸ

੩੮. ਵਿਣ ਸੰਜਮ ਰੋਗੀ ਮਰੈ ਚਿਤ ਵੈਦ ਨ ਰੋਸ

੩੯. ਬੇਮੁਖ ਪੜ੍ਹੇ ਨ ਇਲਮ ਜਿਉਂ ਅਵਗੁਣ ਸਭ ਓਸ

੪੦. ਅੰਨ੍ਹੇ ਚੰਦ ਨ ਦਿਸਈ ਜਗਿ ਜੋਤਿ ਸਬਾਈ

੪੧. ਬੋਲਾ ਰਾਗ ਨ ਸਮਝਈ ਕਿਹੁ ਘਟ ਨ ਜਾਈ

੪੨. ਵਾਸ ਨ ਆਵੈ ਗੁਣ ਗੁਣੇ ਪਰਮਲ ਮਹਿਕਾਈ

੪੩. ਰਤਨ ਉਪੰਨੇ ਸਾਗਰਹੁ ਭੀ ਪਾਣੀ ਖਾਰਾ

੪੪. ਧਰਤੀ ਉਪਜੈ ਅੰਨ ਧੰਨ ਵਿਚ ਕੱਲਰ ਭਾਰਾ

੪੫. ਦੇਖ ਪਰਾਏ ਖਲਵਾੜ ਨੂੰ ਘਰ ਗਾਹੁ ਘਤਾਏ

੪੬. ਬੇਮੁਖ ਬੱਦਲ ਚਾਲ ਹੈ ਕੂੜੋ ਆਲਾਏ

੪੭. ਮਖਣ ਲਿਆ ਵਿਰੋਲ ਕੈ ਛਾਹ ਛੁਟੜ ਹੋਈ

੪੮. ਪੀੜ ਲਈ ਰਸ ਗੰਨਿਅਹੁੰ ਛਿਲ ਛੁਹੇ ਨ ਕੋਈ

੪੯. ਬੇਮੁਖ ਸੁਕੇ ਰੁਖ ਜਿਉਂ ਦੇਖੈ ਸਭ ਲੋਈ

ਚੌਤਵੀਂ ਪੈਂਤਵੀਂ ਵਾਰ ਵਿਚ ਪਉੜੀਆਂ ਦੀਆ ਪਉੜੀਆਂ ਏਸ ਰੰਗ ਨਾਲ ਦਮਕੂੰ ਦਮਕੂੰ ਕਰ ਰਹੀਆਂ ਹਨ। ਹੋਰਨਾ ਵਾਰਾਂ ਦੀਆਂ ਅੰਤਲੀਆਂ ਕਲੀਆਂ ਘਟੇ ਘਟ ਅਧੀਆਂ ਤੇ ਏਸੇ ਢੰਗ ਦੀਆਂ ਹਨ।

ਅੰਤਲੀਆਂ ਕਲੀਆਂ ਅਧੀਆਂ ਗੁਰੂ ਨਾਨਕ ਜੀ ਨੇ ਪਉੜੀਆਂ ਥਲੇ ਰਖੀਆਂ ਹਨ। ਇਹ ਰਵਾਜ ਬਿਸ਼ਨ ਪਦਿਆਂ ਵਿਚ ਵੀ ਆਇਆ ਤੇ ਭਗਤ ਸੂਰ ਦਾਸ ਨੇ ਪਦ ਦੀ ਅੰਤਲੀ ਕਲੀ ਅੱਧੀ ਦਿਤੀ। ਅੰਤਲੀ ਕਲੀ ਨੂੰ ਅਖਾਣ ਬਨਾਉਣ ਦਾ ਤਰੀਕਾ ਭਾਈ ਸਾਹਿਬ ਨੇ ਹੀ ਕਢਿਆ ਕਹਿ ਸਕਦੇ ਹਾਂ। ਭਾਈ ਸਾਹਿਬ ਨੇ ਏਸ ਹੁਨਰ ਨੂੰ ਸਿਖਰੇ ਚੜ੍ਹਾਇਆ। ਪਿਛਲਿਆਂ ਇਹ ਹੁਨਰ ਮੁਕੰਮਲ ਜਾਤਾ ਤੇ ਵਾਰਸ ਤੋਂ ਛੁਟ ਮੁੜ ਹੱਥ ਨਾ ਪਾਇਆ।

# ਤੁਕ ਦੀ ਵਿਉਂਤ

ਬੋਲੀ ਦੇ ਭੰਡਾਰੇ ਨੂੰ ਭਰਨ ਵਾਲੇ ਠੁੱਕ, ਮੁਹਾਵਰੇ ਤੇ ਅਖਾਣ ਆਦਿ ਨੂੰ ਸਮਝਣ ਵਾਲੇ ਦੇ ਛੰਦ ਦੀ ਵਿਉਂਤ ਵਧੀਆ ਨਾ ਹੋਵੇ ਤਾਂ ਹੋਰ ਕਿਸ ਦੀ ਹੋਣੀ ਹੈ ? ਛੰਦ ਦੀ ਬੋਲੀ ਵਿਚ ਵਿਉਂਤ ਲਗਦੀ ਵਾਹ ਵਾਰਤਕ ਜਿਹੀ ਜਾਂ ਉਹਦੇ ਵਰਗੀ ਹੋਣੀ ਚਾਹੀਦੀ ਹੈ। ਇਹ ਚੀਜ਼ ਸਰਲਤਾ ਦੀ ਜਾਨ ਹੈ। ਵਾਰਾਂ ਵਿਚ ਮਿਠਾਸ ਨਾਲੋਂ ਸਰਲਤਾ ਦੀ ਵਧੇਰੇ ਲੋੜ ਹੈ, ਕਿਉਂ ਜੋ ਢਾਡੀ ਨੇ ਗਾਉਣੀਆਂ ਹੋਈਆਂ ਤੇ ਅਰਥ ਜਲਦੀ ਸਮਝ ਆਉਣੇ ਚਾਹੀਦੇ ਹਨ। ਸਰਲ ਚੀਜ਼ ਤਾਂ ਰਹਿੰਦੀ ਹੈ, ਜੇ ਤੁਕ ਦੇ ਠਹਿਰਾ ਤੇ ਫਿਕਰਾ ਮੁੱਕੇ। ਭਾਈ ਸਾਹਿਬ ਬਿਸਰਾਮੀ ਜਾਂ ਯਤਿ ਭੰਗ ਦੋਸ਼ੋਂ ਬੜਾ ਬਚਦੇ ਹਨ। ਸਾਡੀ ਵਾਰਤਕ ਛੰਦ ਨਹੀਂ ਬਣ ਸਕਦੀ, ਕਵੀ ਦਾ ਛੰਦ ਵਾਰਤਕ ਹੋ ਸਕਦਾ ਹੈ। ਇਹ ਗੁਣ ਵੀ ਕਵਿਤਾ ਗੁਰ ਵਿਚ ਹੁੰਦਾ ਹੈ। ਦੂਰ ਕੀ ਜਾਣਾ ਹੈ। ਅਖਾਣਾਂ ਜਾਂ ਮੂੰਹ ਚੜ੍ਹਨੀਆਂ ਤੁਕਾਂ ਹੀ ਦੇਖ ਲਵੋ। ਕੁਝ ਉਦਾਹਰਣਾਂ ਹੀ ਏਥੇ ਦਿਤੀਆਂ ਜਾਣਗੀਆਂ :

ਦੁਖੀਆ ਦੁਸਟ ਦੁਬਾਜਰਾ ਤਾਬੇ ਰੰਗਹੁ ਕੇਹਾ ਹੋਵੇ
ਸਤਿਗੁਰ ਪੁਰਖ ਅਗੰਮ ਹੈ ਨਿਰਵੈਰ ਨਿਰਾਲਾ
ਜਾਣਹੁ ਧਰਤੀ ਧਰਮ ਕੀ ਸੱਚੀ ਧਰਮ ਸਾਲਾ

ਉਲਟਾ ਖੇਲ ਪਿਰਮ ਦਾ ਪੈਰਾ ਉਪਰਿ ਸੀਸ ਨਿਵਾਜਾ
ਬਾਬਾ ਦੇਖੇ ਧਿਆਨ ਧਰਿ ਜਲਤੀ ਸਭਿ ਪ੍ਰਿਥਮੀ ਦਿਸ ਆਈ
ਚੰਦਨ ਵਾਸ ਵਣਾਸ ਪਤਿ ਸਭਿ ਚੰਦਨ ਹੋਵੈ
ਜੋ ਫੇੜੇ ਸੋ ਫੜੀਦਾ ਕਲਜੁਗ ਸਚਾ ਨਿਆਉ ਕਰਾਏ
ਕਾਮ ਕ੍ਰੋਧ ਨ ਸਾਧਿਓ ਲੋਭ ਮੋਹ ਅਹੰਕਾਰ ਨ ਮਾਰੇ

ਕਈ ਵਾਰੀ ਕਿਰਿਆ ਪਹਿਲਾਂ ਰਖਣ ਨਾਲ ਤੁਕ ਖੜੀ ਤੜੀ ਲਗਦੀ ਹੈ। ਇਹ ਖੜਾ ਤੜਾ ਪਉੜੀ ਕਰਕੇ ਜ਼ਰੂਰੀ ਲਿਆਉਣਾ ਪੈਂਦਾ ਹੈ। ਏਸੇ ਨੂੰ ਜ਼ੋਰ ਦਾਰ ਕਹੀਦਾ ਹੈ। ਹਮੇਸ਼ਾ ਜ਼ੋਰਦਾਰ ਫਿਕਰੇ ਵਿਚ ਜੰਗੀ ਬਿਆਨ ਨਹੀਂ ਹੋਂਦਾ। ਲਫਜ਼ਾਂ ਦੀ ਵਿਉਂਤ ਨਾਲ ਜਿੰਦ ਪਾਣੀ ਚਾਹੀਦੀ ਹੈ। ਕਿਰਿਆ ਪਹਿਲਾਂ ਦੇਣ ਨਾਲ ਗਲ ਬਣਾਈ ਹੈ:-

ਕਢ ਕਸੀਰਾ ਸਉਂਪਿਆ ਰਵਿਦ ਸੈ ਗੰਗਾ ਦੀ ਭੇਟਾ
ਲਇਆ ਕਸੀਰਾ ਹੱਥ ਕਢ ਸੂਤ ਇਕ ਜਿਉ ਤਾਨਾ ਪੇਟਾ
ਸਿਮਰੈ ਮਨ ਵਿਚ ਰਾਮ ਨਾਮ ਗਾਵੈ ਸ਼ਬਦ ਅਨਾਹਦ ਨਾਦ
ਦਿਤਾ ਰਾਜ ਪਤਾਲ ਦਾ ਹੋਇ ਅਧੀਨ ਭਗਤ ਜਸ ਗਾਵੈ
ਚੜ੍ਹਿਆ ਸੋਧਨ ਧਰਤ ਲੁਕਾਈ।
ਬੈਠਾ ਸੋਢੀ ਪਾਤਸ਼ਾਹ ਰਾਮਦਾਸ ਸਤਿਗੁਰੂ ਕਹਾਵੈ
ਥਾਪਿਆ ਲਹਿਣਾ ਜੀਵਦੈ ਗੁਰਿਆਈ ਸਿਰ ਛਤ੍ਰ ਫਿਰਾਯਾ
ਛਪੇ ਨਾਹਿ ਛਪਾਇਆ ਚੜ੍ਹਿਆਂ ਸੂਰਜ ਜਗ ਰੁਸ਼ਨਾਈ
ਚੜ੍ਹਿਆ ਚੰਦ ਨਾ ਲੁਕਈ ਕਢ ਕੁਨਾਲੀ ਜੋਤ ਛਪਾਈ
ਬੁਕਿਆ ਸਿੰਘ ਉਜਾੜ ਵਿਚ, ਸਭ ਮਿਰਗਾਵਲਿ ਭੰਨੀ ਜਾਈ
ਲਗੀ ਵਰਸਨ ਲਛਮੀ ਜਿਤੀ ਨਵ ਖੰਡ ਮੇਦਨੀ,
ਮਿਲਿਆ ਮਾਣ ਨਿਮਾਣਿਐ, ਆਦਿ।

ਇਸੇ ਤਰ੍ਹਾਂ ਕਰਤਾ ਜਾਂ ਕਰਮ ਨੂੰ ਵੀ ਵਿਸ਼ੇਸ਼ ਥਾਂ ਦੇ ਕੇ ਜ਼ੋਰ ਦਾਰ ਬਣਾਈ ਜਾਂਦਾ ਹੈ।

(ੲ) ਕਈ ਵਾਰੀ ਕਰਤਾ, ਕਰਮ ਨੂੰ ਅਗੇ ਪਿੱਛੇ ਕਰ ਕੇ ਤੁਕ ਜਾਨਦਾਰ ਬਣਾਈ ਜਾਂਦੀ ਹੈ ਜਿਵੇਂ :

੧. ਅਖਰ ਇਕ ਨ ਆਵੜੇ ਪੁਸਤਕ ਬੰਨ੍ਹ ਸੰਧਿਆ ਘਰ ਆਵੈ।
੨. ਕਾਰਣ ਕਰਤੇ ਵਸ ਹੈ ਵਿਰਲੈ ਦਾ ਉਹ ਕਰੈ ਕਰਾਯਾ
੩. ਹਉਂ ਅਧੀਨ ਹਾਂ ਭਗਤ ਦੇ ਪਹੁੰਚ ਨ ਹੰਘਾ ਭਗਤਿ ਦਾਵੈ
੪. ਸਚ ਖਰਾ ਸਾਬਾਸ ਹੈ ਕੂੜ ਨ ਚਲੈ ਦਮੜਾ ਖੋਟਾ
੫. ਸਾਉ ਨ ਸਿਮਰਣਿ ਸਕਰੈ ਦੀਪਕ ਬਾਝੁ ਨ ਮਿਟੈ ਅੰਧਾਰਾ
੬. ਸੂਰ ਵੀਰ ਵਰਿਆਮ ਸਚ ਕੂੜ ਕੁੜਾਵਾ ਕਰਦਾ ਢੇਆ

## ਸ਼ਬਦ ਘਾੜਤ

ਮਹਾਂ ਕਵੀ ਠੁੱਕ ਮੁਹਾਵਰੇ ਤੇ ਅਖਾਨ ਆਦਿ ਤੋਂ ਅਗਾਂਹ ਚਲਦਾ ਹੈ। ਉਹਨੇ ਬੋਲੀ ਜੋ ਬਣਾਉਣੀ ਹੋਈ। ਉਹ ਬੋਲੀ ਦਾ ਕਰਤਾ ਹੈ, ਭਾਈ ਸਾਹਿਬ ਅਗੇਤਰ ਮਾਤਰਾਂ ਲਾ ਕੇ ਅਰਥ ਸੁੰਦਰ ਜਾਂ ਕੁਸੁੰਦਰ ਬਣਾਂਦੇ ਹਨ,ਜਿਵੇਂ ਸੁਚੱਜ ਤੇ ਕੁਚੱਜ, ਐੜਾ ਲਾਕੇ ਨਫੀ ਬਣਾਂਦੇ ਹਨ, ਜਿਵੇਂ ਅਭਰ, ਅਖਾਜ ਆਦਿ,ਫਾਰਸੀ ਲਫਜ਼ਾਂ ਅੱਗੇ ਵੀ ਅ ਲਾਂਦੇ ਹਨ ਜਿਵੇਂ ਅਦਾਗ ਹੈ। ਬਿਅਦਲੀ ਲਫਜ ਆਪਣਾ ਘੜਿਆ ਹੈ। ਅਦਲ ਇਨਸਾਫ ਤੇ ਇਨਸਾਫ ਕਰਨ ਵਾਲਾ ਅਦਲੀ ਬਣਾਇਆ ਹੈ, ਪਿਛੇਤਰ ਮਾਤਰਾ ਬਿਹਾਰੀ ਲਾ ਕੇ, ਵਿਸ਼ੇਸ਼ਣ ਬਣਾਇਆ ਤੇ ਫੇਰ ਅਗੇਤਰ ਮਾਤਰ ਬਿ ਵਰਤੀ ਹੈ ਜਿਸ ਨੇ ਅਨਿਆਂਕਾਰ ਬੇ ਇਨਸਾਫੀ ਕਰਨ ਵਾਲੇ ਦਾ ਅਰਥ ਦਿੱਤਾ ਹੈ। ਇਹ ਹੈ ਸ਼ਬਦ ਘਾੜਤ ਦੀ ਸੂਝ ਤੇ ਕੁੱਜੇ ਨੂੰ ਦਰਿਆ ਵਿਚ ਬੰਦ ਕਰਨ ਦੀ ਸਾਮਰਤਖ ਮਿਸਾਲ। ਭਾਈ ਸਾਹਿਬ ਦੀ ਸੰਛੇਪਤਾ ਏਸ ਕਰਕੇ ਵੀ ਸੁੰਦਰ ਸੁਚੱਜੀ ਤੇ ਫਬਵੀ ਹੈ ਕਿਉਂਕਿ ਉਹ ਸ਼ਬਦ ਘਾੜਤ ਦਾ ਪੂਰਾ ਖਿਆਲ ਰਖਦੇ ਹਨ।

ਮਹਾਂ ਕਵੀ ਚਿਤਰਕਾਰ ਵਾਂਗ ਲਫ਼ਜ਼ਾਂ ਦੇ ਰੰਗ ਰਲਾ ਮਿਲਾ ਕੇ ਵਖਰੇ ਅਨੋਖੇ ਪਰ ਢੁਕਵੇ ਲਫ਼ਜ਼ਾਂ ਦੇ ਰੰਗ ਜਮਾਂਦਾ ਹੈ। ਉਹ ਦੂਜੀਆਂ ਜ਼ਬਾਨਾਂ ਦੇ ਪਦਾਂ ਦੀ ਪੂਰੀ ਸਾਰ ਜਾਣਦਾ ਹੋਇਆ ਇਹ ਵੀ ਜਾਣਦਾ ਹੈ ਕਿ ਫਲਾਣਾ ਪਦ ਵਿਸ਼ੇਸ਼ਣ ਬਣਿਆਂ ਕੰਮ ਦੇਵੇਗਾ, ਫਲਾਣਾ ਸਮਾਸ ਬਣਿਆਂ ਗਲ ਸਾਰੇਗਾ।

ਕਈ ਥਾਈਂ ਕਿਰਿਆ ਦੇ ਵਾਹਵਾ ਰੂਪ ਬਣੇ ਹਨ। ਦੀਪੋਂ ਦੀਪਾਇਆ, ਪ੍ਰਕਾਸ਼ ਤੋਂ ਪ੍ਰਕਾਸ਼ਿਆ, ਪ੍ਰਗਟ ਤੋਂ ਪ੍ਰਗਟਿਆ, ਆਦਿ। ਜ਼ਬਾਨ ਦਾ ਅਸਲੀ ਵਾਧਾ ਉਹਦੀਆਂ ਕਿਰਿਆਵਾਂ ਵਧਾਣ ਨਾਲ ਹੋਂਦਾ ਹੈ। ਇਹ ਵੀ ਤਿੱਖੀ ਧਾਰ ਉੱਤੇ ਚਲਣ ਵਾਲੀ ਗਲ ਹੋਂਦੀ ਹੈ। ਦੇਖ ਬਝ ਕੇ ਕਿਰਿਆ ਬਣਾਈ ਜਾਏ ਤਾਂ ਫਬਦੀ ਹੈ। ਨਹੀਂ ਤਾਂ ਹਾਸੋ ਹੀਣੀ ਗਲ ਹੋ ਜਾਂਦੀ ਹੈ। ਭਾਈ ਸਾਹਿਬ ਕਿਰਿਆ ਬਣਾਂਦੇ ਹੋਏ ਐਵੇਂ ਹੀ ਮਨ ਆਈ ਨਹੀਂ ਟਿਕਾ ਦੇਂਦੇ। ਲਫ਼ਜ਼ਾਂ ਨੂੰ ਦੇਖ ਕੇ ਉਹਦੇ ਮੁਤਾਬਕ ਗਲ ਕਰਦੇ ਹਨ। ਮਜ਼ਮੂਨ ਨੂੰ ਸੰਕੋਚਣ ਲਈ ਕਿਰਿਆ ਨੂੰ ਟਿੱਪੀ ਲਾਕੇ ਵਰਤਮਾਨ ਚਲਦਾ ਸਮਾਂ ਬਣਾਂਦੇ ਹਨ। ਭਾਵੇਂ ਇਹਦਾ ਰਵਾਜ ਨਹੀਂ ਰਿਹਾ ਪਰ ਅੱਖਰ ਥੋੜੇ ਵਰਤਣ ਵਾਸਤੇ ਇਹ ਤਰੀਕਾ ਚਲਾਣਾ ਚਾਹਿਆ ਸੀ, ਕਰਦੇ ਹੈਨ ਜਾਂ ਕਰ ਰਹੇ ਹੈਨ ਨੂੰ ਕਰੰਦੇ ਬਣਾ ਦੇਣਗੇ। ਏਸੇ ਤਰ੍ਹਾਂ ਸਹੰਦੇ, ਮਾਰੰਦੇ, ਹੋਵੰਦੇ ਆਦਿ।

ਸਮਾਸ ਬੋਲੀ ਨੂੰ ਮੰਗੋੜਦਾ ਤੇ ਸੁੰਦਰ ਬਣਾਂਦਾ ਹੈ, ਪਰ ਏਥ ਵੀ ਸੂਝ ਦੀ ਲੋੜ ਹੋਂਦੀ ਹੈ।ਸਮਾਸ ਔਖੇ ਬਣ ਜਾਂਦੇ ਹਨ ਤੇ ਪਿੜ ਪੱਲੇ ਕੱਖ ਨਹੀਂ ਪੈਂਦਾ। ਭਾਈ ਸਾਹਿਬ ਦੇ ਸਮਾਸ ਸਾਫ ਸੁਥਰੇ ਲਗਦੀ ਵਾਹ ਨਿੱਕੇ,ਝਟ ਮਾਇਨੇ ਸੁਝਾਣ ਵਾਲੇ ਹੋਂਦੇ ਹਨ।ਦੋ ਪਦਾਂਨੂੰ ਭਾਵ ਅਨਸਾਰ ਅਜਿਹਾ ਜੋੜਦੇ ਹਨ ਕਿ ਪਤਾ ਨਹੀਂ ਲਗਦਾ ਪਈ ਇਹ ਪਹਿਲਾਂ ਤੋਂ ਚਲਿਆ ਹੋਇਆ ਹੈ ਜਾਂ ਇਹਨਾਂ ਆਪਣਾ ਕੰਮ ਸਾਰਣ ਲਈ ਬਣਾਇਆ ਹੈ। ਸਮਾਸ ਅੱਖਾਂ ਅੱਗੇ ਤਸਵੀਰ ਖਿਚਦੇ ਹਨ ਜਿਵੇਂ ਅਗਿਆਨ-ਗੁਬਾਰਾ ਆਖਿਆਂ ਅੱਖਾ ਅਗੇ ਇਕ ਬੜਾ ਧੁਦੂੰਕਾਰਾ

ਇੱਕ ਮਹਾਂ ਹਨੇਰਾ ਜਿਹਾ ਛਾ ਜਾਂਦਾ ਹੈ। ਪੱਥਰ ਚਿੱਤ ਕਹਿਣ ਨਾਲ
ਕਠੋਰ ਕਹਿਣ ਨਾਲੋਂ ਵਧੇਰੇ ਅਸਰ ਹੋਂਦਾ ਹੈ। ਅਗਲੇ ਦੀ ਬੇ ਰਹਿਮੀ
ਦਿਲ ਤੇ ਛਾਪ ਲਾਉਂਦੀ ਹੈ। ਪਥੱਰ ਚਿੱਤ ਅਲੰਕਰਿਤ ਚਮਤਕਾਰ ਹੈ।
ਭਾਈ ਸਾਹਿਬ ਮਾਸਸ ਰਚਦੇ ਵੀ ਖੂਬ ਹਨ ਤੇ ਜੜਦੇ ਵੀ ਵਾਹਵਾ ਹਨ.

ਕਪੜ ਕੋਟ ਓਸਾਰਿਓਨ ਥੱਕੇ ਦੂਤ..........

ਦ੍ਰੋਪਤੀ ਦੀ ਬਪਤੀ ਹੋ ਰਹੀ ਹੈ। ਮਹਿਲਾਂ ਵਿਚ ਜਿੱਥੇ ਕਪੜਿਆਂ
ਨਾਲ ਕੋਟ, ਕਿਲਾ ਉਸਰ ਪਿਆ ਹੈ ਓਹ ਥਾਂ ਨਿਲੱਜਾਂਦਾ ਹੈ,
ਮਹਿਲ ਹੈ। ਕਪੜ ਕੋਟ ਵਿਚ ਧੱਕੇ ਵੀ ਮਜ਼ਾ ਦੇ ਰਹੇ
ਹਨ। ਏਸੇ ਤਰ੍ਹਾਂ ਉਮਰਾਵਾਂ ਨੂੰ ਕਸਾਈ ਬਣਾਣਾ ਹੀ ਘਟ
ਢੁੱਘਾ ਨਹੀਂ। ਉਮਰਾਵ ਕਸਾਈ ਵਿਚ ਵਢੋ ਖੋਰੀ ਬਲਿਕ ਬੇਰਹਿਮੀ
ਸੱਭੇ ਐਬ ਵਧ ਚੜ੍ਹ ਕੇ ਨਜ਼ਰ ਆ ਰਹੇ ਹਨ। ਕਵੀ ਦੇ ਦਿਲ ਦੀ ਨਫਰਤ
ਬਾਹਰ ਹੋ ਰਹੀ ਹੈ। ਇੱਕ ਸਮਾਸ ਵਿੱਚੋਂ ਓਸ ਵੇਲੇ ਦੀ ਰਾਜਨੀਤੀ
ਫੁੱਟ ਫੁੱਟ ਵਹਿ ਰਹੀ ਹੈ। ਕਲਿ ਕਾਤੀ, ਕਲ ਜੁਗ ਦੀ ਕਾਤੀ ਕਹਿਣ
ਨਾਲ ਆਪਣੇ ਸਮੇਂ ਦਾ ਸੀਨ ਖਿੱਚਿਆ ਹੈ। ਬਾਦਸ਼ਾਹ ਰਈਅਤ,
ਪੰਡਤ, ਤੇ ਮੁਲਾਂ ਦੀ ਕਾਰਗੁਜ਼ਾਰੀ ਤਕ ਅਰਥ ਪੁਜਦੇ ਹਨ।

ਹੁਣ ਏਥੇ ਮਹਾਂ ਕਵੀ ਦੇ ਹਰ ਤਰ੍ਹਾਂ ਦੇ ਘੜੇ ਸ਼ਬਦਾਂ ਦੀਆਂ
ਕੁਝ ਵਨਗੀਆਂ ਦੇਂਦਾ ਹਾਂ:–

ਗੁਰਸਰ-ਤੀਰਥ, ਅੰਮ੍ਰਿਤ-ਕਿਰਣ, ਚਿਰਜੀ ਵਣੇ, ਮਹਾਂ ਜਾਲ,
ਬਗਲ ਸਮਾਧੀ, ਨਾਰਿ-ਅਠਖੇਲੀ, ਅਕਥ, ਕਹਾਨੀ-ਪਿਰਮਰਸ,
ਰਸ ਮੱਤਾ, ਰੰਗ ਰਤਾ, ਗੁਰਮਤ, ਗੁਰਬਾਣੀ, ਰਤਨ ਪਦਾਰਜ, ਅਰਧ
ਸਰੀਰੀ, ਮੋਖ ਦੁਆਰੀ, ਬਾਬਾਣੇ, ਅਬਗਤ, ਸੁਗੰਧ, ਅਪੱਤ, ਅਫਲ,
ਅਭਰ,ਅਖਾਜ, ਜੋਗ ਪਦਾਰਥ,ਤਾਉ ਗਰੀਬ,ਦਲ ਭਜੰਨ, ਉਪਦੇਸ਼ਿਅ,
ਨਰਕ ਨਿਵਾਸੀ, ਸਭ ਸੀਗਾਰ, ਅਘੜ, ਗਰਬ ਗਹੇਲੀ, ਹਉਮੈ ਰੋਗ
ਅਸਾਧ, ਗੁਰ ਗੋਰ, ਸਿਲ ਜੋਗ ਅਲੂਣੀ, ਕੁਸੱਤ, ਹਓਮੈ ਦੁਬਿਧਾ ਰੋਗ,

ਅੰਮ੍ਰਿਤ ਫਲ, ਕੌੜਾ ਸੋਤਾ, ਗੁਰਸਰਵਰ, ਜਮ ਜਾਲ, ਰਾਹ ਸੈਤਾਨੀ, ਕਰਾਮਾਤ ਕਾਲਖ, ਫੋਕਟ ਧਰਮੀ, ਸੰਸਾਰੀ ਕਪੜੇ।

## ਜੜਤ ਕਾਰੀ

ਜੜਤਕਾਰੀ ਹੁਨਰ, ਪੰਜਾਬੀਆਂ ਦਾ ਹੈ, ਜਿਹੜਾ ਪੰਜਾਬੀ ਰਾਜ ਵਿਚ ਘਰ ਘਰ ਪੁੱਜਾ। ਹਰਿਮੰਦਰ ਸਾਹਿਬ ਅੰਮ੍ਰਿਤਸਰ ਕਾਫੀ ਹੈ। ਸ਼ੀਸ਼ਿਆਂ ਦੇ ਉੱਤੇ ਥੇਵੇ ਜੜ ਕੇ ਭਾਂਤ ਭਾਂਤ ਦੇ ਫੁਲ ਆਦਿ ਬਣਾਏ ਜਾਂਦੇ ਸਨ। ਸੋ ਇਹ ਸ਼ਬਦ ਪੰਜਾਬ ਦੇ ਕਵੀ ਦਾ ਹੁਨਰ ਦਸਣ ਲਈ ਅਰਥ ਭਰਿਆ ਜਾਪਿਆ ਹੈ। ਕਵੀ ਵੀ ਜੜਤਕਾਰ ਹੈ। ਜਿੰਨੀ ਸ਼ਬਦ ਚੋਣ ਵੇਲੇ ਅਨੁਸਾਰ ਹੋਵੇਗੀ ਓਨੀ ਜੜਤਕਾਰੀ ਸੁਹਣੀ ਸੁੰਦਰ ਸਵਛ ਰਹੇਗੀ। ਜੜਤਕਾਰੀ ਲਈ, ਹਰ ਕਸਬ, ਹਰ ਹੁਨਰ, ਹਰ ਖੇਤ, ਹਰ ਇਲਮ ਤੇ ਗਲ ਦੀ ਹਰ ਗਲ ਦੇ ਕਰਨ ਲਈ ਕੁਝ ਪਦ ਹੀ ਯਾਦ ਹੋਣੇ ਨਹੀਂ ਲੋੜੀਦੇ, ਸਗੋਂ ਹਰ ਲਫ਼ਜ਼ ਦਾ ਪੂਰਾ ਭਾਵ ਤੇ ਉਹਦੀ ਹਰ ਤਰ੍ਹਾਂ ਦੀ ਠੀਕ ਵਰਤੋਂ ਦੀ ਬੜੀ ਹੀ ਜ਼ਰੂਰਤ ਹੈ।

ਠੁੱਕ ਤੇ ਮੁਹਾਵਰੇ ਤੋਂ ਬਿਨਾਂ ਹਰ ਲਫ਼ਜ਼ ਦੀ ਵਰਤੋਂ ਦਾ ਗਿਆਨ ਵੀ ਵਡਾ ਆਰਟ ਹੈ। ਇਹ ਆਰਟ ਨਾਟਕ ਕਾਰ, ਕਹਾਣੀ ਲੇਖਕ ਤੇ ਨਾਵਲ ਕਰਤਾ ਦੇ ਲੜ ਵੀ ਚਾਹੀਦਾ ਹੈ। ਪਦ ਜਾਂ ਸ਼ਬਦ ਦੀ ਵਰਤੋਂ ਗਿਆਨ ਨੇ ਦਸਣੀ ਹੈ, ਸ਼ੇਰ ਤੇ ਸਿੰਘ ਦਾ ਫਰਕ, ਛਕਣਾ ਤੇ ਪੀਣਾ ਦਾ ਭੇਦ, ਟੁੰਬਣਾ ਤੇ ਹਿਲਾਣਾ ਦਾ ਵਿਤਕਰਾ, ਸਾਵੇ ਤੇ ਹਰੇ ਦਾ ਜੜਾ, ਬੂੰਦ ਤੇ ਤੁਪਕੇ ਦਾ ਬਹਾ, ਤਬਾਹ, ਨਸ਼ਟ ਆਦਿ ਦਾ ਅਰਥ। ਏਸੇ ਗਿਆਨ ਦਾ ਸਦਕਾ ਰਸ ਦੋਸ਼ ਨਹੀਂ ਆਉਂਦਾ। ਸ਼ਾਂਤ ਰਸ ਵਿਚ ਬੇਨਤੀ ਹਲੀਮੀ ਭਗਤੀ ਆਦਿ ਹੋਂਦੀ ਹੈ ਤੇ ਆ ਜਾਵੇ ਹਾਲ ਗੜ ਗੜਾਹਟ ਪਾਂਦੇ ਟੈਂਕਾਂ ਦਾ ਤੇ ਗਜਦੀਆਂ ਤੋਪਾਂ ਦਾ, ਸੋ ਅਜਿਹੇ ਕਈ ਔਗਣਾ ਤੋਂ ਸ਼ਬਦ-ਸਾਟ-ਗਿਆਨ ਹੀ ਬਚਾਂਦਾ ਹੈ।

ਕਿਉਂਕਿ ਇਹ ਰਸ  ਸ਼ਬਦਾਂ ਦਾ ਤਤ, ਗਿਆਨ ਤੇ ਨਚੋੜ ਕਢ ਕੇ ਬੈਠਾ ਹੋਂਦਾ ਹੈ ਤੇ ਇਕ ਦੂਜੇ ਨਾਲ ਰਲਣ ਨਹੀਂ ਦੇਂਦਾ। ਨਜ਼ਦੀਕੀ ਬੰਦੇ ਦੀ ਨਿੰਦਿਆ, ਪਰਾਏ ਦੀ ਨਿੰਦਿਆ, ਆਪਣੇ ਨੂੰ ਬੁਲਾਣ ਦਾ ਢੰਗ, ਬਗਾਨੇ ਨੂੰ ਸਦਣ ਦਾ ਚੱਜ, ਆਦਿ ਏਸੇ ਸੁਝਾਣਾ ਹੈ।

ਕਈ ਵਾਰੀ ਆਮ ਲੋਕਾਂ ਦੇ ਮੂੰਹ ਤੇ ਲਫ਼ਜ਼ ਚੜ੍ਹੇ ਹੋਏ ਸਿਆਣਿਆਂ ਨੂੰ ਲੈਣੇ ਪੈਂਦੇ ਹਨ, ਪਰ ਕਈ ਵਾਰੀ ਏਸ ਗਿਆਨ ਦੇ ਅਸਰ ਹੇਠਾਂ ਗੈਰ ਜ਼ਬਾਨ ਦੇ ਪਦ ਵਰਤਣੇ ਪੈਂਦੇ ਹਨ। ਮਹਾਂ ਕਵੀ ਤੁਲਸੀ ਦਾਸ ਜੀ ਦੀਨ ਬੰਧੂ ਭਗਤ ਵਛਲ ਆਦਿ ਵਰਤਦੇ ਹੋਏ ਵੀ ਗਰੀਬ ਨਵਾਜ ਖੁਲ੍ਹਕੇ ਲਿਖਦੇ ਹਨ। ਗਰੀਬ ਨਵਾਜ ਉਹਨਾਂ ਦੇ ਭਾਵ ਦੀ ਪੂਰੀ ਤਸਵੀਰ ਖਿਚਦਾ ਹੈ।

ਭਾਈ ਸਾਹਿਬ ਨੇ ਪੈਰ ਤੇ ਚਰਣ ਥਾਂ ਥਾਂ ਸਿਰ ਵਰਤੇ ਹਨ, ਪਰ ਚਰਣ ਦੀ ਥਾਂ ਤੇ ਪੈਰ ਤੇ ਪੈਰ ਦੀ ਥਾਂ ਉੱਤੇ ਚਰਣ ਨਹੀਂ ਮਿਲੇਗਾ।

ਜਿਥੈ ਬਾਬਾ ਪੈਰ ਧਰੈ ਪੂਜਾ ਆਸਣ ਥਾਪਣ ਸੋਆ

ਏਥੇ ਪੈਰ ਦਾ ਠੁਕ ਤਾਂ ਬੱਝਾ ਹੈ ਜੇ ਉਸਤਾਦ ਉਹਦੇ ਅਰਥ ਦੀ ਸਾਰ ਨੂੰ ਸਮਝਿਆ ਹੈ। ਹੇਠਲੀ ਤੁਕ ਵਿਚ ਪੈਰ ਨਹੀਂ ਲਗ ਸਕਦੇ ਹਾਲਾਂ ਕਿ ਪੈਰ ਆਮ ਬੋਲਿਆ ਜਾਣ ਵਾਲਾਂ ਲਫ਼ਜ਼ ਹੈ।

ਹਉਂ ਸਦਕੇ ਤਿਨ ਗੁਰ ਸਿਖਾਂ ਗੁਰਮਤ ਗੁਰ ਚਰਨੀ ਚਿਤ ਲਾਯਾ

ਗੁਰੂ ਹਰਿਗੋਬਿੰਦ ਸਾਹਿਬ ਉੱਤੇ ਲੋਕ ਇਤਰਾਜ਼ ਕਰ ਰਹੇ ਹਨ:

ਉਮਤਿ ਮਹਿਲ ਨ ਪਾਵੰਦੀ ਨੱਠਾ ਫਿਰੈ ਨ ਡਰੈ ਡਰਾਯਾ

ਉਮਤਿ ਦੀ ਥਾਂ ਤੇ ਸਿਖ ਸੇਵਕ ਬੈਠੇ ਸਜਦੇ ਨਹੀਂ। ਉਹ ਲੋਕ ਜਿਸ ਤਰ੍ਹਾਂ ਕਹਿ ਸਕਦੇ ਸਨ ਓਹੋ ਲਫ਼ਜ਼ ਰਖੇ ਹਨ। ਨੱਠਾਂ ਫਿਰੈ

ਲਿਖਦਿਆਂ ਗੁਰੂ ਨਿੰਦਿਆ ਨਹੀਂ ਸਮਝੀ ਸਗੋਂ ਹੁਨਰ ਦੀ ਉਸਤਤ ਕੀਤੀ ਹੈ। ਲੋਕਾਂ ਦੇ ਦਿਮਾਗ ਵਿਚੋਂ ਹੋਰ ਸੋਚਾਂ ਨਠ ਗਈਆਂ ਸਨ ਗੁਰਦੇਵ ਹੀ ਨੱਠੇ ਫਿਰਦੇ ਦਿਸਦੇ ਸਨ। ਐਡੇ ਸ਼ਰਧਾਲੂ ਸਿਖ ਹੋ ਕੇ, ਭਾਈ ਸਾਹਿਬ ਏਸ ਸਮੇਂ ਸ਼ੰਕਾਕਾਰਾਂ ਦੇ ਮੂੰਹੋਂ ਸਖਤ ਖੋਹਰੇ ਲਫ਼ਜ਼ ਕਹਾ ਰਹੇ ਹਨ। ਗੁਰੂ ਦਾ ਦਾਸ ਇਹ ਜਾਣਦਾ ਹੈ ਜੇ ਇਹ ਗਲਾਂ ਨਾ ਲਿਖੀਆਂ ਤਾਂ ਅਸਲੀ ਗਲ ਨਹੀਂ ਰਹਿਣੀ। ਅਸਲੀਅਤ ਨੂੰ ਚਾਹੁਣ ਲਈ ਇਨਸਾਨ ਨਕਲ ਨੂੰ ਪਸੰਦ ਕਰਦਾ ਹੈ। ਜਿਹੜਾ ਐਕਟਰ ਅਸਲ ਮੁਤਾਬਕ ਐਕਟ ਕਰੇ ਉਹੋ ਮਨ ਨੂੰ ਭਾਉਂਦਾ ਹੈ। ਭਾਈ ਸਾਹਿਬ ਦੇ ਪਦ ਸ਼ੰਕਾ ਕਾਰਾਂ ਦਾ ਪੂਰਾ ਸਾਂਗ ਲਾਹ ਰਹੇ ਹਨ।

*ਏਸ ਪਉੜੀ ਵਿਚ ਦੇਖੀ ਦੁਸ਼ਟ ਦੀ ਥਾਂ ਤੇ ਹੋਰ ਲਫ਼ਜ਼ ਨਹੀਂ ਸੀ ਫਬਦੇ। ਮੂੰਹ ਲਾਹਣਾ ਮੁਹਾਵਰੇ ਦੀ ਜਗਾ ਸਿਰੇ ਚਾੜ੍ਹਨਾ ਆਦਿ ਨਹੀਂ ਵਰਤਿਆ ਜਾ ਸਕਦਾ। ਪਉੜੀ ਦੇ ਲਿਖਣ ਤੋਂ ਪਤਾ ਲਗਦਾ ਹੈ ਕਿ ਆਪ ਉੱਚੀ ਸੁੱਚੀ ਸ਼ਰਧਾ ਵਾਲੇ ਪੁਰਸ਼ ਸਨ। ਜਿਸ ਗਲ ਨੂੰ ਸਹੀ ਸਮਝਦੇ ਸਨ ਓਸ ਗਲ ਨੂੰ ਪੂਰੇ ਜੋਰ ਨਾਲ ਨਿਭਾਂਦੇ ਸਨ।

## ਬੋਲੀ ਦਾ ਮਹਾਂ ਉਸਤਾਦ

ਸਈਅਦ ਵਾਰਸ ਸ਼ਾਹ ਹੋਰੀ, ਬਹੁਮੁਖੀ ਗਿਆਨ ਵਿਚ ਭਾਈ ਸਾਹਿਬ ਦਾ ਟਾਕਰਾ ਨਹੀਂ ਕਰ ਸਕਦੇ, ਪਰ ਬੋਲੀ ਦੇ ਪੱਖੋਂ, ਇਹਨਾਂ ਤੋਂ ਛੁਟ ਕੋਈ ਹੋਰ ਪੰਜਾਬੀ ਸ਼ਾਇਰ ਗੁਰਦਾਸ ਜੀ ਦਾ ਮੁਕਾਬਲਾ ਨਹੀਂ ਕਰ ਸਕਦਾ। ਬੋਲੀ ਦੇ ਦੋਹਾਂ ਉਸਤਾਦਾਂ ਦੀਆਂ ਕੁਝ ਗੱਲਾਂ ਰਲਦੀਆਂ ਹਨ।

੧. ਦੋਹਾਂ ਨੂੰ ਕਈ ਚੀਜ਼ਾਂ ਤੇ ਕਸਬਾਂ ਦੇ ਅਸਲੀ ਲਫ਼ਜ਼ਾਂ

*ਇਹ ਪਉੜੀ "ਕੁੰਜੀ ਕਿਉ" ਵਿਚ ਆ ਗਈ ਹੈ

ਦ ਹਨ।
੨. ਦੋਵੇਂ ਅਖਾਣ ਬਣਾਉਣ ਦੇ ਹਾਤਮ ਹਨ।
੩. ਦੋਨੋਂ ਸੁਰ ਦੇ ਮੁਹਾਵਰੇ ਦੀ ਵਰਤੋਂ ਕਰਦੇ ਹਨ।
੪ ਦੋਹਾਂ ਪਾਸ ਆਪਣੇ ਮਜ਼ਮੂਨ ਮੁਤਾਬਕ ਸ਼ਬਦ ਭੰਡਾਰ
ਗਫੀ ਤੋਂ ਜ਼ਿਆਦਾ ਹੈ।
੫. ਦੋਨੋਂ ਵੇਲੇ ਮੌਕੇ ਦੇ ਸ਼ਬਦ ਜੜਦੇ ਹਨ।
੬. ਦੋਵੇਂ ਉਸਤਾਦ ਕਾਫੀਏ ਦੀ ਖਿੱਚਾ ਧੂਹ ਕਰਦੇ ਹਨ ਤੇ
ਲੀ ਨੂੰ ਬਦੋ ਬਦੀ ਆਪਣੇ ਮਗਰ ਲਾਉਂਦੇ ਹਨ।

ਭਾਈ ਸਾਹਿਬ ਕੱਕਾ ਕਿੱਕੀ, ਬਹਿੱਠਾ, ਖਿੰਜੋਤਾੜਾ, ਬਖੋਏ,
ਆਦਿ ਘੜਦੇ ਹਨ। ਟੀਕਾ ਕਾਰਾਂ ਨੂੰ ਓਸ ਵੇਲੇ ਅਰਥ
ਗਉਣ ਦੀ ਦਿਕੱਤ ਪੇਸ਼ ਆਂਉਦੀ ਹੈ। ਕਈ ਵਾਰੀ ਕਾਫੀਏ ਵਸ,
ਲਘੂ ਨੂੰ ਗੁਰੂ ਬਣਾਂਦੇ ਹਨ ਜਿਸਤਰ੍ਹਾਂ ਗੋਸਾਈਂ ਤੁਲਸੀ ਦਾਸ ਜੀ
ਚੌਪਾਈ ਦੇ ਅੰਤ ਵਿਚ ਦੋ ਗੁਰੂ ਦੇਣ ਲਈ, ਲਘੂ ਮਾਤਰਾ ਵਾਲੇ ਸ਼ਬਦ
ਦੀ ਸ਼ਕਲ ਅਣਪਛਾਣੀ ਜਿਹੀ ਕਰ ਦੇਂਦੇ ਹਨ। ਭਾਈ ਸਾਹਿਬ ਦੀ
ਦਸਵੀਂ ਵਾਰ ਦੀ ਪਹਿਲੀ ਪਉੜੀ ਦੇ ਕਾਫੀਏ ਲੈ ਲਵੋ : ਨਿੱਤ ਨੂੰ ਨੀਤਾ,
ਗੀਤ ਨੂੰ ਗੀਤਾ, ਚਿੱਤ ਨੂੰ ਚੀਤਾ, ਦ੍ਰਿੜ ਨੂੰ ਦ੍ਰਿੜ੍ਹੀਤਾ ਬਣਾਇਆ ਹੈ।
ਤੁਲਸੀ ਜੀ ਵੀ ਨਿਤ ਨੂੰ ਨੀਤਾ ਤੇ ਗੀਤ ਨੂੰ ਗੀਤਾ ਹੀ ਲਿਖਦੇ ਹਨ।
ਦੋ ਗੁਰੂ ਆਉਣ ਨਾਲ ਉਹਨਾਂ ਦੇ ਛੰਦ ਵਿਚ ਵਹਾ ਤੇ ਰਾਗ ਆ
ਜਾਂਦਾ ਹੈ ਪਰ ਬੋਲੀ ਦੀ ਸਰਲਤਾ ਤੇ ਸ਼ੁੱਧਤਾ ਨਹੀਂ ਰਹਿੰਦੀ। ਭਾਈ
ਸਾਹਿਬ ਕਾਫੀਏ ਵੇਲੇ ਪੁਲਿੰਗ ਨੂੰ ਇਸਤਰੀ ਲਿੰਗ ਕਰ ਜਾਂਦੇ ਹਨ।
ਬਾਬਾ ਅਚਲ ਵਟਾਲੇ ਆਈ, ਰਸ਼ਕ ਘਨੇਰੀ ਖਾਈ, ਪਹਿਲੀ ਵਾਰ
ਦੀ ਚਾਹਲਵੀਂ ਪਉੜੀ ਵਿਚ, ਫੁਲ ਸੜਾਈ, ਖਾਧੀ ਖੁਣਸ ਜੋਗੀਸਰਾਂ
ਗੋਸਟਿ ਕਰਨ ਸਭੇ ਉਠ ਆਈ, ਅਗਲੀ ਪਉੜੀ ਵਿਚ......ਮਾਰ
ਕਿਲਕ ਬਹੁ ਰੂਪ ਉਠਾਈ, ਕਲਿ ਜੁਗ ਬੇਦੀ ਨਾਨਕ ਆਈ ਆਦਿ
ਕਈ ਕਾਫੀਏ ਇਹਨਾਂ ਪਉੜੀਆਂ ਵਿਚੋਂ ਹੀ ਲਭ ਪੈਣਗੇ।

ਵਾਰਸ ਹੋਰੀ ਰ, ੜ, ਤ, ਡ, ਢ, ਟ ਦੇ ਕਾਫੀਏ, ਅਕੱਠ ਹੀ ਦਬੱਲੀ ਤੁਰੇ ਜਾਂਦੇ ਹਨ। ਸਦੇਵਣਾ, ਨੈਣ ਨਚੂੰਡੜੇ ਨੀ, ਢੰਡੂਰੀਏ, (ਢੂੰਦਣਾ ਦੇ ਅਰਥ ਵਿਚ) ਆਦਿ। ਭਾਈ ਸਾਹਿਬ ਛੰਦ ਦੀ ਚਾਲ ਲਈ ਦੋ ਗੁਰੂ ਬਣਾ ਦੇਂਦੇ ਤੇ ਵਾਰਸ ਜੀ ਵਾਧੂ ਲਾਂ ਲਾਂਦੇ ਹਨ। ਇਹ ਰਵਾਜ ਵੀਹਵੀਂ ਸਦੀ ਦੇ ਸ਼ੁਰੂ ਤਕ ਰਿਹਾ। ਪਾਉਣੇ ਦਾ, ਖਿਸਕਾਉਣੇ ਦਾ, ਗਵਾਉਣੇ ਦਾ, ਹੋਵਣਾ ਧੋਵਣਾ ਵਿਚ ਵਾਧੂ ਵੱਵੇ ਦਾ ਰਵਾਜ ਸਈਅਦ ਸਾਹਿਬ ਨੇ ਖੂਬ ਪਾਇਆ। ਦੋਵੇਂ ਬੋਲੀ ਦਾ ਵਹਿਣ ਵਹਾ ਸਕਦੇ ਹਨ, ਪਰ ਕਾਫੀਏ ਤੇ ਰੁਕਦੇ ਹਨ। ਏਸੇ ਕਰ ਕੇ ਖੁਲ੍ਹ ਲੈਂਦੇ ਹਨ। ਕਾਫੀਏ ਨੂੰ ਸਿਰਫ ਸਜਾਉਟ ਖਾਤਰ ਵਰਤਦੇ ਜਾਪਦੇ ਹਨ। ਕਾਫੀਏ ਦੀ ਸੁਧਾਈ ਵਿਚ ਪੈਣ ਨਾਲ ਮਤਲਬ ਦੀ ਖਵਾਰੀ ਨਹੀਂ ਚਾਹੁੰਦੇ।

੭. ਦੋਵੇਂ ਕਵੀ ਦੂਜੀਆਂ ਬੋਲੀਆਂ ਦੇ ਲਫਜ਼ਾਂ ਨੂੰ ਵੀ ਦਿਲ ਖੋਲ੍ਹ ਕੇ ਆਉ ਭਗਤ ਕਰਦੇ ਹਨ। ਭਾਈ ਸਾਹਿਬ ਸੰਸਕ੍ਰਿਤ ਪ੍ਰਾਕ੍ਰਿਤ ਵਲ ਵਧੇਰੇ ਝੁਕਦੇ ਹਨ, ਤੇ ਵਾਰਸ ਹੋਰੀ ਅਰਬੀ ਫਾਰਸੀ ਨੂੰ ਖੂਬ ਅਪਣਾਂਦੇ ਹਨ।

੮. ਭਾਈ ਸਾਹਿਬ ਦੀ ਬੋਲੀ ਵਿਚ ਮਝੈਲੀ ਸਵਾਦ ਵਧੇਰੇ ਹੈ, ਵਾਰਸ ਜੀ ਵਿਚ ਲਹਿੰਦੀ ਰਸ ਹੋਂਦਾ ਹੈ। ਗੁਰਦਾਸ ਜੋ ਵਾਰ ਕਰਕੇ ਬੋਲੀ ਨੂੰ ਓਜ ਭਰੀ ਬਣਾਂਦੇ ਹਨ, ਵਾਰਸ ਸ਼ਿੰਗਾਰ ਲਿਖਣ ਦੇ ਕਾਰਨ ਬੋਲੀ ਮਿੱਠੀ ਵਰਤਣ ਲਈ, ਲਹਿੰਦੀ ਮੁਲਤਾਨੀ ਤੇ ਸ਼ਰਧਾ ਰਖਦੇ ਹਨ।

੯. ਕਾਫੀਏ ਦਾ ਇਹ ਖੁਲਾ, ਚੰਨ ਦੇ ਦਾਗ ਸਾਮਾਨ ਹੈ। ਏਸ ਨਾਲ ਉਸਤਾਦੀ ਵਿਚ ਫਰਕ ਨਹੀਂ ਪੈਂਦਾ, ਬੋਲੀ ਦੇ ਫ਼ੁੱਲਾਂ ਨਾਲ ਕਾਫੀਏ ਦੇ ਕੰਡੇ ਫੁਲ ਦੀ ਨੁਹਾਰ ਨੂੰ ਮਾਰਦੇ ਨਹੀਂ। ਇਹ ਔਗੁਣ ਗੁਣਾਂ ਦੇ ਲਸ਼ਕਰ ਸਾਹਵੇਂ ਕੁਝ ਨਹੀਂ। ਏਸ ਲਈ ਇਹਨੂੰ ਲੰਬਚੁੜਾ ਨਾਲ ਲਿਖਣ ਦੀ ਲੋੜ ਨਹੀਂ ਸਮਝੀ। ਪਰ ਹਾਂ ਔਗੁਣ ਨੂੰ ਔਗੁਣ ਕਹਿਣ ਦੀ ਜੇ ਗੁਸਤਾਖੀ ਸਮਝੀ ਜਾਂਦੀ ਹੈ ਤਾਂ ਹੋ ਗਈ ਹੈ।

ਭਾਈ ਸਾਹਿਬ ਦੀ ਬੋਲੀ ਵਿਚ ਸੂਝ, ਗਿਆਨ, ਸੰਕੋਚ, ਗੂੰਜ ਆਦਿ ਵਧੇਰੇ ਹੈ। ਵਾਰਸ ਜੀ ਕਿੱਸਾ ਲਿਖ ਰਹੇ ਹਨ ਸੋ ਜਜ਼ਬਾ ਕਾਫੀ ਹੈ ਤੇ ਦਿਲ ਵਧੇਰੇ ਬੋਲਦਾ ਦਿਸਦਾ ਹੈ। ਭਾਈ ਸਾਹਿਬ ਦੀ ਬੋਲੀ ਵਿਚ ਮਰਦਉਪੁਣਾ ਜ਼ਿਆਦਾ ਹੈ। ਅਕਲ ਤੇ ਜੁਗਤੀ ਦਾ ਹੜ ਆਇਆ ਹੋਇਆ ਹੈ।ਦਲੀਲ ਦੀ ਕੁੜਤਣ ਬੋਲੀ ਤੇ ਕਵਿਤਾ ਦੇ ਵਹਾ ਨੇ ਸਰ ਕੀਤੀ ਹੋਈ ਹੈ। ਕੌਮਾਂ ਦਲੀਲ ਗਤੁੱਚੇ ਕਾਵਿ ਨਾਲ ਸੁਧਰਦੀਆਂ ਸੌਰਦੀਆਂ ਹਨ। ਹੁਣ ਅਜਿਹੀ ਬੋਲੀ ਦੀ ਲੋੜ ਹੈ। ਏਸ ਵਿਚ ਤਰਕ ਜਾਂ ਨਿਆਏ ਦੀ ਸਬਰਕੱਤੀ ਖਟੈਸ ਹੈ, ਜਿਸਨੇ ਮੁਲਕ ਜਿਊਂਦਾ ਰਖਣਾ ਹੈ। ਵਾਰਸ ਕਾਵਿ ਗੁਣ ਕਰਕੇ ਉਪਦੇਸ਼ ਦੇਂਦਾ ਹੈ। ਪਰ ਵਾਰਾਂ ਵਿਚ ਏਸ਼ਿਆਈ ਇਖਲਾਕੀ ਪਹਿਲੂ, ਬੋਲੀ ਦਾ ਸਦਕਾ ਅੰਦਰ ਰਚਿਆ ਹੋਇਆ ਹੈ। ਭਾਈ ਸਾਹਿਬ ਦੀ ਵਾਰ ਪੜ੍ਹਿਆਂ ਪਤਾ ਲਗਦਾ ਹੈ, ਕਵਿਤਾ ਪੜ੍ਹੀ ਹੈ ਤੇ ਵਿਚੋਂ ਪਰਾਚੀਨ ਸਭਿਆਚਾਰ ਦਿਸਦਾ ਹੈ। ਵਾਰਸ ਜੀ ਦੇ ਪਰਚਾਰ ਪੜ੍ਹਨ ਲਈ ਕਵਿਤਾ ਪੜ੍ਹੀਦੀ ਹੈ। ਪਰਚਾਰ ਵੇਲੇ ਬੋਲੀ ਦਾ ਚਮਤਕਾਰ ਹੋਂਦਾ ਹੈ। ਪਰ ਏਸ਼ਿਆਈ ਪਰਾਚੀਨਤਾ ਦੀ ਛਾਪ ਘਟ ਲਗਦੀ ਹੈ, ਹਾਲਾਂਕਿ ਕੁਰਾਨ ਸ਼ਰੀਫ ਦੇ ਹਵਾਲੇ ਦੇਂਦਾ ਹੈ। ਏਧਰ ਗੁਰਬਾਣੀ ਦੇ ਵਾਕ ਦੁੱਧ ਮਿੱਠੇ ਵਾਂਗ ਘੁਲੇ ਮਿਲੇ ਹੋਂਦੇ ਹਨ। ਓਧਰ ਪਾਣੀ ਵਿਚੋਂ ਬਾਸਮਤੀ ਦੇ ਚੌਲ ਹੇਠਾਂ ਪਏ ਨਜ਼ਰ ਆਉਂਦੇ ਹਨ। ਵਾਰਸ ਨੇ ਅਰਬੀ ਦੇ ਉਹ ਕੌਲ, ਬਹੁਤੇ ਨਹੀਂ ਵਰਤੇ ਜਿਹੜੇ ਚਾਲੂ ਸਨ, ਜਾਂ ਚਲ ਸਕਦੇ ਸਨ, ਵਾਰਸੀ ਬੂਟੇ ਦੀਆਂ ਜੜ੍ਹਾਂ ਦੂਰ ਤਕ ਨਹੀਂ ਗਈਆਂ। ਗੁਰਦਾਸ ਰੂਪੀ ਬੋਹੜ ਫੈਲਿਆ ਹੋਇਆ ਹੈ ਤੇ ਇਹਦੀ ਪਤਰਾਲੀ ਡਾਲੀ ਸਾਨੂੰ ਵਧੇਰੇ ਛਾਂ ਦੇ ਸਕਦੀ ਹੈ।

## ਚਿਤਰਕਾਰੀ

ਕਵੀ ਚਿਤਰਕਾਰ ਹੈ। ਏਸ ਦੇ ਕੋਲ ਲਫ਼ਜ਼ਾਂ ਦੇ ਰੰਗ ਹੋਂਦੇ ਹਨ। ਕੂਚੀ ਜਾਂ ਕਲਮ ਨਾਲ ਅਜੀਬ ਡਰਾਇੰਗ (ਵਹਾਈ) ਕਰਦਾ

ਹੈ, ਇਹ ਤਸਵੀਰ ਵੀ ਅਮਿਟ ਹੋਂਦੀ ਹੈ, ਦਿਮਾਗ਼ ਨੂੰ ਝੂਣਦੀ ਤੇ ਦਿਲ ਨੂੰ ਹਲੂਣਦੀ ਹੈ। ਜਿਸਤਰ੍ਹਾਂ ਕਈਆਂ ਤਸਵੀਰਾਂ ਵਿਚ ਖਿਚ ਨਹੀਂ ਹੋਂਦੀ, ਓਸੇ ਤਰ੍ਹਾਂ ਕਵੀ ਦੀ ਹਰ ਤਸਵੀਰ ਵੀ ਨਹੀਂ ਮੋਂਹਦੀ। ਵਹਾਈ ਗ਼ਲਤ ਹੋਂਦੀ ਹੈ, ਰੰਗ ਕੁਢਬੇ ਵਰਤੇ ਹੋਂਦੇ ਹਨ, ਗ਼ਮ ਦੀ ਤਸਵੀਰ ਵਿਚ ਜੋਸ਼ੀਲੇ ਤੇ ਭੜਕੀਲੇ ਲਫ਼ਜ਼ਾਂ ਜਾਂ ਰੰਗਾਂ ਦੀ ਲੋੜ ਨਹੀਂ। ਥੁਹੜਿਆਂ ਪਦਾਂ ਨਾਲ ਪੂਰੀ ਚੀਜ਼ ਬਣੀ ਹੋਵੇ ਤਾਂ ਮਜ਼ਾ ਆਉਂਦਾ ਹੈ। ਦੂਜੇ ਅਖਰੀਂ, ਵੇਲੇ ਸਿਰ ਦੇ ਲਫ਼ਜ਼ ਨੂੰ ਵਿਓਂਤ ਨਾਲ ਵਰਤਣ ਦੀ ਜ਼ਰੂਰਤ ਹੈ। ਕਈ ਵਾਰੀ ਲੈਂਡ ਸਕੇਪ ਜਾਂ ਧਰਤ ਨਜ਼ਾਰੇ ਨੂੰ ਠੁਲ੍ਹੀਆਂ ਛੋਹਾਂ ਨਾਲ ਹੀ ਮੁਕੰਮਲ ਕੀਤਾ ਹੋਂਦਾ ਹੈ। ਕਈ ਵਾਰੀ ਹਰ ਚੀਜ਼ ਦੀ ਡੀਟੇਲ ਦਿੱਤੀ ਹੋਂਦੀ ਹੈ, ਕਈ ਵਾਰੀ ਨਿਕੀਆਂ ਝਾਕੀਆਂ ਵਾਹਕੇ, ਇਕ ਸੀਨ ਬਣਾਇਆ ਹੋਂਦਾ ਹੈ। ਜਾਂ ਦਿਲ ਖਿਚਵਾਂ ਗੁਲਦਸਤਾ ਹੋਂਦਾ ਹੈ, ਪਰ ਅਕੱਲਾ ਫੁਲ ਵੀ ਅਖੀਂ ਸੁਖ ਕਲੇਜੇ ਠੰਢ ਵਰਤਾਂਦਾ ਹੈ। ਅਪਣ ਆਪ ਵਿਚ ਵਖਰੀ ਤਸਵੀਰ ਹੋਂਦੀ ਹੈ। ਭਾਈ ਸਾਹਿਬ ਗੁਲਦਸਤਾ ਬਣਾਂਦੇ ਹਨ, ਤੇ ਬਹੁਤੀ ਵਾਰੀ ਇਨ੍ਹਾਂ ਦੀਆਂ ਤਸਵੀਰਾਂ ਫੁਲਾਂ ਵਾਂਗ ਆਪਣੇ ਆਪ ਵਿਚ ਮੁਕੰਮਲ ਹੋਈਆਂ ਹੋਂਦੀਆਂ ਹਨ।

"ਧੂਹ ਹਸਦਾ ਘਰ ਆਇਆ ਕਰ ਪਿਆਰ ਪਿਉ ਕੁਛੜ ਲੀਤਾ"

ਅਕਠੀਆਂ ਸਤਰਾਂ ਪੜ੍ਹੋ ਤਾਂ ਵੀ ਇਹ ਤੁਕ ਸਭ ਨਾਲ ਘੁਲੀ ਮਿਲੀ ਹੋਈ ਹੈ, ਵਖਰੀ ਵੀ ਪੂਰੀ ਤਸਵੀਰ ਹੈ।

ਭਾਈ ਸਾਹਿਬ ਪੁਰਾਨਿਕ ਸਾਖੀਆਂ ਲੈ ਕੇ ਯਥਾਰਥਵਾਦ ਦੀਆਂ ਤਸਵੀਰਾਂ ਬਣਾਦੇ ਹਨ, ਮਸਾਲ ਵਜੋਂ ਦਸਵੀਂ ਵਾਰ ਵਿਚ ਬਹੁਤੀਆਂ ਪੌੜੀਆਂ ਮਿਲ ਣੈਣਗੀਆਂ। ਏਸ ਵਾਰ ਨੂੰ ਬਾਵਾ ਬੁੱਧ ਸਿੰਘ ਜੀ ਨੇ ਬੰਬੀਹਾ ਬੋਲ ਦੀ ਪਹਿਲੀ ਐਡੀਸ਼ਨ ਵਿਚ, ਲੱਭੀ ਰਾਮ ਦੀ ਰਚਨਾ ਜ਼ਾਹਿਰ ਕੀਤਾ ਸੀ। ਸ਼ਾਇਦ ਮੈਂ

ਪਹਿਲੀ ਵਾਰੀ ਲੇਖ ਲਿਖਿਆ ਤੇ ਐਡੀਟਰ ਪ੍ਰੀਤਮ ਦੀ ਰਾਹੀਂ ਬਾਵਾ ਜੀ ਨੂੰ ਪੜ੍ਹਾਇਆ, ਤਾਂ ਇਹ ਮੁਰੱਕਾ ਭਾਈ ਸਾਹਿਬ ਦੀ ਅਲਮਾਰੀ ਵਿਚ ਆਇਆ, ਬਾਵਾ ਜੀ ਕਹਿੰਦੇ ਹਨ ਇਹ ਵਾਰ ਦਰਮਿਆਨੀ ਹੈ। ਮੈਂ ਕਹਿੰਦਾ ਹਾਂ ਜੇ ਲਫਜ਼ਾਂ ਨਾਲ ਤਸਵੀਰ ਵਾਹੁਣਾ ਹੁਨਰ ਹੈ, ਤਾਂ ਇਹ ਵਾਰ ਚੰਗੇ ਦਰਜੇ ਦੀ ਹੈ। ਏਸੇ ਵਾਰ ਵਿਚ ਮਨੁਖੀ ਜਜ਼ਬੇ ਬਹੁਤ ਥਾਈਂ, ਤਸਵੀਰਾਂ ਵਾਂਗ ਲਟਕੇ ਪਏ ਹਨ।

ਧ੍ਰੂ ਹਸਦਾ ਘਰ ਆਇਆ ਕਰ ਪਿਆਰ ਪਿਉ ਕੁਛੜ ਲੀਤਾ
ਬਾਹੋਂ ਪਕੜ ਉਠਾਲਿਆ ਮਨ ਵਿਚ ਰੋਸ ਮਤ੍ਰੇਈ ਕੀਤਾ
ਡਿੱਡਹੁ ਲਿਕਾ ਮਾਂ ਪੁਛੇ ਤੂੰ ਸਾਵਾਣੀ ਹੈ ਕਿਸ ਰੀਤਾ
ਸਾਵਾਣੀ ਹਾਂ ਜਨਮ ਦੀ ਨਾਮ ਨ ਭਗਤੀ ਕਰਮ ਦ੍ਰਿੜੀਤਾ
ਕਿਸ ਉਦੱਮ ਤੇ ਰਾਜ ਮਿਲੇ ਸ਼ਤ੍ਰੂ ਤੇ ਸਭ ਹੋਵਣ ਮੀਤਾ
ਪ੍ਰਮੇਸ਼ਰ ਆਰਾਧੀਏ ਜਿਦੂੰ ਹੋਈਐ ਪਤਤਿ ਪੁਨੀਤਾ
ਬਾਹਰ ਚਲਿਆ ਕਰਨ ਤਪ ਮਨ ਬੈਰਾਗੀ ਹੋਇ ਅਤੀਤਾ
ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨ ਅਮਿਉ ਰਸ ਪੀਤਾ
ਪਿੱਛਹੁ ਰਾਜੇ ਸੱਦਿਆ ਅਬਚਲ ਰਾਜ ਕਰਉ ਨਿੱਤ ਨੀਤਾ
ਹਾਰ ਚਲੇ ਗੁਰਮੁਖ ਜਗ ਜੀਤਾ। ੧੦।

ਤੀਜੀ ਚੌਥੀ ਤੇ ਪੰਜਵੀਂ ਤੁਕ ਵਿਚ, ਸੰਕੋਚਵੇਂ ਗਲ ਬਾਤੀ ਢੰਗ ਨਾਲ ਤਸਵੀਰ ਖਿੱਚ ਦਿੱਤੀ ਹੈ। ਏਸ ਢੰਗ ਦੀ ਤਸਵੀਰ ਚਿਤਰਕਲਾ ਬਹੁਤ ਮੁਸ਼ਕਲ ਨਾਲ ਹੀ ਦਿਖਾ ਸਕਦੀ ਹੈ। ਪਹਿਲੀਆਂ ਦੋ ਤੁਕਾਂ ਦੀ ਤਸਵੀਰ ਕਿੰਨੀ ਮੁਕੰਮਲ ਹੈ। ਲਫ਼ਜ਼ੀ ਤਸਵੀਰ ਵਿਚ ਵਾਧੂ ਤਾਂ ਸਿਹਾਰੀ ਵੀ ਨਹੀਂ ਹੋਣੀ ਚਾਹੀਦੀ, ਜ਼ਰਾ ਜਿੰਨਾ ਅਰਥ ਵਧਣ ਨਾਲ ਚਿਤਰ ਦੇ ਫਿੱਕੇ ਪੈਣ ਦਾ ਡਰ ਰਹਿੰਦਾ ਹੈ। ਇਹਨਾਂ ਜ਼ਾਹਰਾ ਗਲਾਂ ਤੋਂ ਬਿਨਾਂ ਮਾਂ ਪੁਤ੍ਰ ਦੇ ਅੰਦਰਲੇ

ਲਹਾ ਰੜ੍ਹਾ ਦੀ ਤਸਵੀਰ ਵੇਖਣ ਜੋਗ ਹੈ। ਧੁਰ ਅੰਦਰ ਦੀ ਤਸਵੀਰ ਦੀ ਨਕਲ ਲਾਹੁਣੀ ਅਸਲੀ ਕਵਿਤਾ ਮੰਨੀ ਗਈ ਹੈ।

ਅੰਦਰ ਸਭਾ ਦੁਸਾਸਨੈ ਮੱਥੇ ਵਾਲ ਦ੍ਰੋਪਤੀ ਆਂਦੀ
ਦੂਤਾਂ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ
ਪੰਜੇ ਪਾਂਡੋ ਵੇਖਦੇ ਅਉਘਟ ਰੁੱਧੀ ਨਾਰ ਜਿਨ੍ਹਾਂਦੀ
ਅੱਖੀ ਮੀਟ ਧਿਆਨ ਧਰ ਹਾ ਹਾ ਕ੍ਰਿਸ਼ਨ ਕਰੇ ਵਿਲਲਾਂਦੀ
ਕੱਪੜ ਕੋਟ ਉਸਾਰਿਓਨ ਥੱਕੇ ਦੂਤ ਨਾ ਪਾਰ ਵਸਾਂਦੀ
ਹੱਥ ਮਰੋੜਨ ਸਿਰ ਧੁਣਨਿ ਪੱਛੋਤਾਣ ਕਰਨ ਜਾਹ ਜਾਂਦੀ
ਘਰ ਆਈ ਠਾਕੁਰ ਮਿਲੈ ਪੈਜ ਰਹੀ ਬੋਲੇ ਸ਼ਰਮਾਂਦੀ
ਨਾਥ ਅਨਾਥਾਂ ਬਾਣ ਧੁਰਾਂ ਦੀ। ੧੦—੮

ਉਪਰਲੀ ਪਉੜੀ ਵਡੇ ਮਾਅਰਕੇ ਦੀ ਹੈ, ਛੇਵੀਂ ਤੁਕ ਵਿਚ ਮੁਹਾਵਰਿਆਂ ਦੇ ਠਾਠ ਨੇ ਕਿਹੋ ਜਿਹਾ ਠੱਠ ਬੰਨ੍ਹਿਆ ਹੈ? ਇਹਦਾ ਮਜ਼ਾ ਬੋਲੀ ਦਾ ਰਸੀਆ ਤੇ ਚਿਤਰਕਾਰੀ ਦੀ ਸੂਝ ਵਾਲੇ ਨੂੰ ਪੁਛੋ। ਜਿਸ ਵਾਰ ਵਿਚ ਇਹ ਇੱਕ ਹੀ ਚੀਜ਼ ਪਈ ਹੋਵੇ ਓਹ ਤਾਂ ਵੀ ਸਾਧਾਰਣ ਨਹੀਂ ਕਹਾ ਸਕਦੀ। ਸਤਵੀਂ ਕਲੀ ਵਿਚ ਇਕ ਸ਼ਰਮਾਂਦੇ ਨੇ ਜੋ ਰੰਗ ਲਾਇਆ ਹੈ, ਓਸਦਾ ਹੁਸਨ ਮੁੜ ਮੁੜ ਤੱਕੋ।

ਜਾਇ ਸੁਤਾ ਪ੍ਰਭਾਸ ਵਿਚ ਗੋਡੇ ਉਤੇ ਪੈਰ ਪਸਾਰੇ
ਚਰਣ ਕਮਲ ਵਿਚ ਪਦਮ ਹੈ ਝਿਲ ਮਿਲ ਝਲਕੇ ਵਾਂਗੂ ਤਾਰੇ
ਬਧੱਕ, ਆਯਾ ਭਾਲਦਾ ਮਿਰਗੋ ਜਾਣ ਬਾਣ ਲੈ ਮਾਰੇ
ਦਰਸ਼ਨ ਡਿੱਠੋਸੁ ਜਾਇਕੇ ਕਰਨ ਪਲਾਵ ਕਰੇ ਪੁਕਾਰੇ
ਗਲ ਵਿਚ ਲੀਤਾ ਕ੍ਰਿਸ਼ਨ ਜੀ ਅਵਗੁਣ ਕੀਤੇ ਹਰਨ ਚਿਤਾਰੇ
ਕਰ ਕਿਰਪਾ ਸੰਤੋਖਿਆ ਪਤਿਤ ਉਧਾਰਣ ਬਿਰਦ ਬੀਚਾਰੇ

ਭੁਲੇ ਭੁਲੇ ਕਰ ਮੰਨੀਅਨਿ ਬੁਰਿਆਂ ਦੇ ਹਰ ਕਾਜ ਸਵਾਰੇ
ਪਾਪ ਕਰੰਦੇ ਪਤਿਤ ਉਧਾਰੇ। ੧੦–੨੩

ਪਿਛਲੇ ਚਿਤ੍ਰਕਾਰ ਰੰਗ ਲਾ ਕੇ, ਚਿਤਰ ਦੇ ਪਿਛਲੇ ਪਾਸੇ ਜ਼ਹਿਰ ਮੌਹਰੇ ਪੱਥਰ ਵਾਂਗ ਇਕ ਕਿਸਮ ਦੇ ਮੁਲੈਮ ਪੱਥਰ ਨੂੰ ਕਾਗ਼ਜ਼ ਤੇ ਘਸਾਂਦੇ ਸਨ, ਜਿਸ ਕਰਕੇ ਓਸ ਗੀਟੇ ਦਾ ਨਾਂ ਘੋਟਾ ਪੈ ਗਿਆ। ਘੋਟੇ ਨਾਲ ਰਤਾ ਪਧਰੇ, ਚਮਕੀਲੇ ਸੁਥਰੇ ਰੰਗ ਹੋ ਜਾਂਦੇ ਸਨ। ਇਹ ਘੋਟਾ ਹੈ, ਤੱਤ ਦਾ ਆਪਣੇ ਆਸ਼ੇ ਦਾ, ਜਿਹੜਾ ਭਾਈ ਸਾਹਿਬ ਹਰ ਅੱਧੀ ਕਲੀ ਵਿਚ ਦੇਂਦੇ ਸਨ। ਅਜ ਕਲ ਘੋਟੇ ਦਾ ਰਵਾਜ ਤਸਵੀਰ ਕਸ਼ੀ ਵਿਚ ਨਹੀਂ ਰਿਹਾ, ਪਰ ਆਰਟਿਸਟ ਘੋਟੇ ਦਾ ਕੰਮ ਡੂੰਘੀ ਗਲ ਦਸਣ, ਜੀਵਣ ਜਾਚ ਸਿਖਾਉਣ ਦਾ ਮੰਤਵ ਕਈ ਤਰ੍ਹਾਂ ਨਾਲ ਪੂਰਾ ਕਰਦੇ ਹਨ।

ਬਹੁਤੇ ਸਾਹਿਤਕਾਰ ਤਸਵੀਰ ਬਣਾਕੇ ਘੋਟਾ ਘੱਟ ਹੀ ਫੇਰਦੇ ਹਨ। ਤਸਵੀਰ ਦੀ ਵਹਾਈ ਤੇ ਹੋਰ ਕਿੰਨੇ ਵੀ ਗੁਣ ਹੋਣ, ਜੇ ਘੋਟਾ ਨਾ ਫਿਰਿਆ, ਜੇ ਸਾਹਿਤ ਨੇ ਸਾਡੇ ਨਾਲ ਹਿੱਤ ਦੀ ਗਲ ਨਾ ਕੀਤੀ ਤਾਂ ਉਹ ਤਸਵੀਰ ਬੇਜਿੰਦ ਜਿਹੀ ਹੈ।

ਭਾਈ ਸਾਹਿਬ ਪੁਰਾਨਿਕ ਕਥਾਂ ਦੀਆਂ ਹੀ ਨਹੀਂ ਸਗੋਂ ਹੋਰ ਵੀ ਤਸਵੀਰਾਂ ਖਿਚਦੇ ਹਨ। ਸਿੱਧਾਂ ਨੂੰ ਗੁਰ ਨਾਨਕ ਦੇਵ ਜੀ, ਸੰਸਾਰ ਦੀ ਝਾਕੀ ਦਿਖਾ ਰਹੇ ਹਨ। ਏਸ ਪਉੜੀ ਦੇ ਲਫ਼ਜ਼ ਰੰਗਾਂ ਨਾਲ ਨਹੀਂ ਰੰਗੇ ਜਾ ਸਕਦੇ। ਹਰ ਤੁਕ, ਇਕ ਤਸਵੀਰ ਪੇਸ਼ ਕਰਦੀ ਹੈ, ਤੇ ਅਕੱਠੀਆਂ ਇਕ ਫੁੱਲਾਂ ਭਰੇ ਨਜ਼ਾਰੇ ਦੇ ਦੀਦਾਰ ਕਰਾ ਰਹੀਆਂ ਹਨ–ਵਾਰ ਪਹਿਲੀ ਦੀ ਪਉੜੀ ੩੦ ਹੈ ਜੋ ਪਹਿਲਾਂ ਦਿੱਤੀ ਗਈ ਹੈ।

ਕਮਾਦ, ਵੜੇਵਾਂ, ਤਿਲ, ਖਸਖਾਸ ਦਾ ਦਾਣਾ, ਕਪਾਹ ਦਾ ਗਿਆਨ ਤੇ ਬਿਆਨ ਪੂਰੀ ਤਸਵੀਰ ਖਿਚ ਰਹੇ ਹਨ।

ਕਈ ਵਾਰੀ ਭਾਈ ਸਾਹਿਬ ਦੋ ਚੀਜ਼ਾਂ ਦਾ ਮੁਕਾਬਲਾ ਕਰਕੇ ਸੁਪਾਤਰ ਤੇ ਕੁਪਾਤਰ ਨੂੰ ਨੀਵਾਂ ਉੱਚਾ ਕਰਦਿਆਂ ਬਿਆਨ ਤੇ ਜ਼ਬਾਨ ਦੇ ਜ਼ੋਰ ਨਾਲ ਚਿਤਰ ਬਣਾਂਦੇ ਹਨ। ਇਹ ਨਿਰੇ ਦਲੀਲਾਂ ਦੇ ਹਲਕੇ ਸਕੈਚ ਨਹੀਂ ਹੋਂਦੇ ਸਗੋਂ ਰੰਗ ਦਾਰ ਤਸਵੀਰਾਂ ਹੋਂਦੀਆਂ ਹਨ।

ਸੱਚੁ ਸੋਹੈ ਸਿਰਿ ਪਗ ਜਿਉਂ ਕੋੜਾ ਕੂੜ ਕੁਥਾਇ ਕਛੋਟਾ
ਸੱਚੁ ਸਤਾਣਾ ਸਾਰਦੂਲ ਕੂੜ ਜਿਵੇਂ ਹੀਣਾ ਹਰਣੋਟਾ
ਲਾਹਾ ਸੱਚੁ ਵਣੰਜੀਐ ਕੂੜਿ ਕਿ ਵਣਜਹੁ ਆਵੈ ਤੋਟਾ
ਸੱਚੁ ਖਰਾ ਸਾਬਾਸਿ ਹੈ ਕੂੜਿ ਨ ਚੱਲੈ ਦਮੜਾ ਖੋਟਾ
ਤਾਰੇ ਲੱਖ ਅਮਾਵਸੈ ਘੋਰਿ ਅੰਨ੍ਹੇਰਿ ਚਨਾਣ ਹੋਟਾ,
ਸੂਰਜੁ ਇਕੁ ਚੜ੍ਹੰਦਿਆਂ ਹੁਇ ਅਠ ਖੰਡ ਪਵੈ ਫਲ ਫੋਟਾ
ਕੂੜ ਸਚੁ ਜਿਉਂ ਵੱਟ ਘੜੋਟਾ ॥ ੩੦ ॥

ਮੌਲਾਨਾ ਹਾਲੀ ਦੇ ਮੁਨਾਜ਼ਰੇ ਮਸ਼ਹੂਰ ਹਨ ਪਰ ਓਹਨਾਂ ਵਿਚੋਂ ਅਜਿਹੀਆਂ ਤਸਵੀਰਾਂ ਮੁਸ਼ਕਲ ਬਣਦੀਆਂ ਹਨ। ਭਾਈ ਸਾਹਿਬ ਦਾ ਬੁਰਾ, ਭਲਾ, ਕੂੜ, ਸਚੁ ਤੇ ਮਨਮੁਖ ਗੁਰਮੁਖ ਏਸ ਤਰਾਂ ਆ ਖਲੋਂਦੇ ਹਨ ਕਿ ਇਕ ਦਾ ਰੋਅਬ, ਜਬ੍ਹਾ ਦੂਸਰੇ ਤੇ ਆਪਣੇ ਆਪ ਪੈਂਦਾ ਹੈ ਤੇ ਪੜ੍ਹਨ ਵਾਲੇ ਦੇ ਦਿਮਾਗ਼ ਵਿਚ ਚਿਤਰ ਬਣ ਜਾਂਦਾ ਹੈ। ਹਾਲੀ ਸਾਹਿਬ ਦੇ ਪਾਤਰ ਤਕਰੀਰਾਂ ਕਰਦੇ ਹਨ, ਛਾਤੀ ਤੇ ਹੱਥ ਮਾਰਕੇ, ਏਕਾ ਫੁਟ ਨੂੰ ਆਪਣੀ ਤਾਰੀਫ਼ ਆਪ ਸੁਣਾਂਦਾ ਹੈ, ਜਿਹੜੀ ਅਤਕਥਨੀ ਤਕ ਅਪੜਦੀ ਹੈ। ਕਿੰਨਾ ਵੀ ਸਿਆਣਾ ਤੇ ਚਤਰ ਹੋਵੇ ਆਪਣੀ ਏਨੀ ਤਾਰੀਫ਼ ਨਹੀਂ ਕਰ ਸਕਦਾ। ਓਥੇ ਤਾਂ ਐਨ ਝਗੜਾ ਤੇ ਲੜਾਈ ਹੋ ਜਾਂਦੀ ਹੈ, ਜਿਥੇ ਆਪਣੀ ਉਸਤਤ ਤੇ ਅਗਲੇ ਦੀ ਨਿੰਦਿਆ ਚਲ ਪਵੇ, ਦੋਵੇਂ ਨਿਹੋਰੇ, ਤਾਅਨੇ, ਮਿਹਣੇ ਤੇ ਛਿੱਬੀਆਂ ਵੀ ਦੇਣ ਲੱਗ ਪੈਂਦੇ ਹਨ। ਅਜਿਹੀਆਂ ਥਾਂਵਾਂ ਤੇ,

ਗਾਲੀ ਜੀ ਦੀਆਂ ਤਸਵੀਰਾਂ ਬਣ ਤਾਂ ਜਾਂਦੀਆਂ ਹਨ। ਪਰ ਉਹ ਇਉਂ ਹੋਂਦੀਆਂ ਹਨ, ਜਿਵੇਂ ਬਜ਼ਾਰ ਵਿਚ ਦੋ ਅਨਪੜ੍ਹ ਲੜ ਰਹੇ ਹੋਣ, ਕਈ ਓਹਨਾਂ ਦੇ ਪਾਗਲ ਪਨ ਤੇ ਹੱਸਕੇ ਲੰਘ ਜਾਂਦੇ ਹਨ।

ਹੁਣ ਦੋ ਜਣਿਆਂ ਦੀ ਹੋਰ ਤਰ੍ਹਾਂ ਨਾਲ ਵਹੀ ਤਸਵੀਰ ਦੇਖੋ:-

ਦੁਹ ਮਿਲ ਜੰਮੇ ਦੁਇ ਜਣੇ ਦੁਹ ਜਣਿਆਂ ਦੁਇ ਰਾਹ ਚਲਾਏ
ਹਿੰਦੂ ਆਖਣ ਰਾਮ ਰਾਮ ਮੁਸਲਮਾਨਾਂ ਨਾਉਂ ਖੁਦਾਏ
ਹਿੰਦੂ ਪੂਰਬ ਸਉਂਦਿਆਂ ਪੱਛਮ ਮੁਸਲਮਾਨ ਮਨਾਏ
ਵੇਦ ਕਤੇਬਾਂ ਚਾਰ ਚਾਰ ਚਾਰ ਵਰਨ ਚਾਰ ਮਜ਼ਹਬ ਚਲਾਏ

... .. ... ...

ਭਾਈ ਸਾਹਿਬ ਕਈ ਵਾਰਾਂ ਵਿਚ ਗੁਰਮੁਖ ਦੇ ਮਨ ਆਚਾਰ ਦੀ ਤਸਵੀਰ ਖਿਚਦੇ ਹਨ, ਮਨ ਦੀ ਤਸਵੀਰ ਔਖੀ ਹੋਂਦੀ ਹੈ, ਪਰ ਉਸਤਾਦ ਅੱਗੇ ਤਾਂ ਖੱਬੇ ਹੱਥ ਦਾ ਕਰਤੱਬ ਹੈ।

ਗੁਰਮੁਖਿ ਆਪ ਗਵਾਇ ਆਪੁ ਪਛਾਣਿਆਂ
ਗੁਰਮੁਖਿ ਸਤੁ ਸੰਤੋਖ ਸਹਿਜਿ ਸਮਾਣਿਆ
ਗੁਰਮੁਖਿ ਧੀਰਜੁ ਧਰਮੁ ਦਇਆ ਸੁਖ ਮਾਣਿਆ
ਗੁਰਮੁਖਿ ਅਰਥ ਵੀਚਾਰਿ ਸ਼ਬਦ ਵਖਾਣਿਆ
ਗੁਰਮੁਖਿ ਹੋਂਦੇ ਤਾਣਿ ਰਹੇ ਨਿਤਾਣਿਆਂ
ਗੁਰਮੁਖਿ ਦਰਗਹ ਮਾਣ ਹੋਇ ਨਿਮਾਣਿਆ ॥ ੧੯ ॥ ੧੩ ॥

ਗੁਰਮੁਖ ਤੇ ਗੁਰ ਸਿਖ ਦਾ ਆਚਾਰ ਵਿਚਾਰ ਦਾ ਬਿਆਨ ਕਰ ਕੇ ਭਾਈ ਸਾਹਿਬ ਨੇ ਇਕ ਚਿਤਰ ਸ਼ਾਲਾ ਬਣਾ ਦਿੱਤੀ ਹੈ।

ਕਈ ਕਵੀ ਜ਼ੋਰਦਾਰ ਅਸਰ ਪਾਊ ਗਲਾਂ ਲਿਖ ਜਾਂਦੇ ਹਨ। ਪਰ ਤਸਵੀਰ ਨਹੀਂ ਬਣਦੀ। ਭਾਈ ਸਾਹਿਬ ਦਾ ਇਕ ਰਸ ਬਿਆਨ ਬਦੋ

ਬਦੀ ਚਿਤਰ ਵਹੀ ਤੁਰਿਆ ਜਾਂਦਾ ਹੈ। ਜ਼ਬਾਨ ਅਟਕਦੀ ਨਹੀਂ, ਦਿਮਾਗ਼ ਦੁਚਿੱਤੀ ਵਿਚ ਪੈਂਦਾ ਨਹੀਂ, ਜੋ ਗਲ ਦੇਖੀ ਹੋਂਦੀ ਹੈ ਰਵਾਂ ਰਵੀਂ ਤੁਰੀ ਆਉਂਦੀ ਹੈ। ਕਾਗਜ਼ ਦੇ ਪੜਦੇ ਉੱਤੇ ਕਲਮ ਦੀ ਮਸ਼ੀਨ ਅਖਰਾਂ ਦੀ ਫਿਲਮ ਤੋਰੀ ਜਾਂਦੀ ਹੈ। ਜਿਵੇਂ:-

ਜਿਉਂ ਬਹੁ ਮਿੱਤੀ ਵੇਸੁਆ ਛਡੈ ਖਸਮ ਨਿਖਸਮੀ ਹੋਈ
ਪੁਤ ਜਣੇ ਜੇ ਵੇਸ਼ਿਆ ਨਾਨਕ ਦਾਦਕ ਨਾਉਂ ਨ ਹੋਈ
ਨਰਕ ਸਵਾਰ ਸੀਗਾਰਿਆ ਰਾਗ ਰੰਗ ਛਲ ਛਲੈ ਛਲੋਈ

... ... ... ...

ਏਥੇ ਮਰੈ ਹਰਾਮ ਹੁਇ ਅਗੈ ਦਰਗਹ ਮਿਲੈ ਨ ਢੋਈ
ਦੁਖੀਆ ਦੁਸ਼ਟ ਦੁਬਾਜਰਾ ਜਾਣ ਠੁਪਈਆ ਮੇਖੀ ਸੋਈ
ਵਿਗੜੈ ਆਪ ਵਿਗਾੜੇ ਲੋਈ ॥ ੯ ॥ ੩੩ ॥

ਵਾਰਾਂ ਵਿਚ ਤਸਵੀਰ ਕਸ਼ੀ ਆਮ ਹੈ, ਕੁਝ ਨਮੂਨੇ ਹੋਰ ਲਉ। ਹੇਠਲੀ ਪਉੜੀ ਵਿਚ ਬੇਮੁਖ ਨੂੰ ਸੁਖ ਨਹੀਂ ਮਿਲਦਾ ਇਸ ਗਲ ਉੱਤੇ ਹਾਸ਼ੀਆ ਚੜ੍ਹਾਂਦੇ ਹਨ, ਤੇ ਹਾਸ਼ੀਆ ਵੀ ਪੂਰਤੀਆਂ ਤੇ ਨਕਾਸ਼ੀਆਂ ਦੇ ਵਾਂਗ ਆਪਣੇ ਆਪ ਵਿਚ ਹੀ ਇਕ ਤਸਵੀਰ ਬਣ ਗਿਆ ਹੈ। ਵੇਖੋ ਤੇ ਮਾਣੋ:

ਆਪ ਨਾ ਵੰਞੈ ਸਾਹੁਰੇ ਸਿਖ ਲੋਕ ਸੁਣਾਵੈ
ਕੰਤ ਨ ਪੁਛੈ ਵਾਤੜੀ ਸੁਹਾਗ ਗਣਾਵੈ
ਚੂਹਾ ਖੁੱਡ ਨ ਮਾਵਈ ਲਕ ਛੱਜ ਵਲਾਵੈ
ਮੰਤ ਨ ਹੋਇ ਅਠੂਹਿਆਂ ਹੱਥ ਸੱਪੀਂ ਪਾਵੈ
ਸਰ ਸਾਧੇ ਆਗਾਸ ਨੋ ਫਿਰਿ ਮੱਥੈ ਆਵੈ
ਦੁਹੀ ਸਰਾਈਂ ਜ਼ਰਦਰੂ ਬੇਮੁਖ ਪਛਤਾਵੈ ॥ ੩ ॥ ੩੪ ॥

ਹੇਠਲੀ ਤਸਵੀਰ ਵਿਚ ਮਜ਼ਮੂਨ ਓਹੋ ਹੈ ਰੰਗ ਹੋਰ। ਹਾਸ਼ੀਆ

ਉਪਰਲਾ ਪਰ ਵਖਰੇ ਢਬ ਦਾ:–

ਗਿੱਦੜ ਦਾਖ ਨ ਅਪੜੈ ਆਖੈ ਥੂ ਕਉੜੀ
ਨਚਨਿ ਨੱਚ ਨ ਜਾਣਦੀ ਆਖੈ ਭੁੰਇ ਸਉੜੀ
ਬਲੇ ਅਗੈ ਗਾਵੀਐ ਭੈਰਉ ਸੋ ਗਉੜੀ
ਹੰਸਾਂ ਨਾਲਿ ਟਟੀਹਰੀ ਕਿਉਂ ਪਹੁੰਚੈ ਦਉੜੀ
ਸਾਵਣ ਵਣਿ ਹਰੀਆਵਲੇ ਅਕ ਜੰਮੈ ਅਉੜੀ
ਸ਼ੇ ਮੁਖ ਸੁਖ ਨ ਦੇਖਈ ਜਿਉਂ ਛੁਟੜ ਛਉੜੀ ॥ ੩੪ ॥ ੬ ॥

ਇਕ ਸਤਰੀਆਂ ਤਸਵੀਰਾਂ ਵੀ ਦੇਖੋ:–

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਦ ਜਗ ਚਾਨਣ ਹੋਇਆ

... ... ... ...

ਖੱਪਰ ਦਿੱਤਾ ਨਾਥ ਜੀ ਪਾਣੀ ਭਰਿ ਲੈ ਵਣਿ ਉਠ ਚਾਲਾ

ਨੀਲ ਬਸਤ੍ਰ ਧਾਰੇ ਬਨਿਵਾਰੀ

... ...

ਆਸਾ ਹੱਥ ਕਿਤਾਬ ਕੱਛ ਕੂਜਾ ਬਾਂਗ ਮੁਸੱਲਾ ਧਾਰੀ

... ... ... ...

ਪਾਪ ਗ੍ਰਾਸੀ ਪਿਰਥਮੀ ਧੌਲ ਖੜਾ ਧਰ ਹੇਠ ਪੁਕਾਰਾ

... ... ... ...

ਜੀਵਨ ਮਾਰੀ ਲੱਤੜੀ ਕਿਹੜਾ ਸੁੱਤਾ ਕੁਫਰ ਕੁਫਾਰੀ

... ... ... ...

ਟੰਗੋਂ ਪਕੜ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ

... ... ... ...

ਅਰਜਨ ਕਾਇਆ ਪਲਟ ਕੇ ਮੂਰਤਿ ਹਰਿਗੋਬਿੰਦ ਸਵਾਰੀ

... ... ... ...

ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰ ਉਪਕਾਰੀ

... ... ... ...

ਦੰਭੀ ਦੇ ਦਿਲ ਦੀ ਵੀ ਤਸਵੀਰ ਖਿੱਚੀ ਦੇਖੋ:–
ਤੀਰਥ ਮੱਝ ਨਿਵਾਸ ਹੈ ਬਗਲਾ ਅਪਤੀਣਾ

... ... ... ...

ਹੋਰ ਰੰਗ ਦੇਖੋ:–
ਇਕ ਪਰ ਕਰ ਕੇ ਉਡਰਨ ਪੰਛੀ ਜਿਵੇਂ ਰਹੇ ਲਿਵ ਲਾਈ

... ... ... ...

ਸੰਖ ਸਮੁੰਦਹੁੰ ਸਖਣਾ ਰੋਵੈ ਦੇ ਧਾਹਾ

... ... ... ...

ਅਰਮਾਨਾਂ ਦੀ ਤਸਵੀਰ ਵਲ ਵੀ ਗਹੁ ਕਰੋ:–
ਮਿਰਤਕ ਨਾਲ ਵਿਆਹੀਐ ਸੁਹਾਗ ਨ ਥੀਆ

... ... ... ...

# ਨਿੰਦਾ ਤੇ ਹਾਸ

ਵਾਰਾਂ ਵਿਚ ਮਨਮੁਖ ਮੀਣਿਆਂ, ਮੂੜ੍ਹਾਂ, ਅਕਿਰਤਘਨਾਂ, ਲੂਣ ਹਰਾਮੀਆਂ, ਦੀ ਨਿਖੇਧੀ ਕਈ ਥਾਈਂ ਕੀਤੀ ਗਈ ਹੈ। ਇਹ ਨਿਖੇਧੀ ਦਿਲ-ਲਗੀ ਨਹੀਂ ਜਾਂ ਐਵੇਂ ਕਿਸੇ ਨੂੰ ਝੁਠਲਾਉਣ ਜਾਂ ਖਿਝਾਉਣ ਲਈ ਨਹੀਂ। ਸਮਝਾਉਣ ਲਈ ਨਿੰਦਾ ਕਰਦੇ ਹਨ। ਕਈ ਵਾਰੀ ਗੰਭੀਰ ਹਾਸਾ, ਨਾਲ ਹੋਂਦਾ ਹੈ। ਭਾਈ ਸਾਹਿਬ ਦਾ ਹਾਸਾ ਬੁੱਲ੍ਹਾਂ ਵਿਚ ਰਹਿੰਦਾ ਹੈ। ਮੁਸਕ੍ਰਾਹਟ ਬਣ ਕੇ ਹਿਰਦੇ ਤੇ ਛਾਪ ਲਾਉਂਦਾ ਹੈ:—

ਘੰਟ ਘੜਾਇਆ ਚੂਹਿਆਂ ਗਲ ਬਿੱਲੀ ਪਾਈਐ
ਮਤਾ ਪਕਾਇਆ ਮਖੀਆਂ ਘਿਉ ਅੰਦਰਿ ਨ੍ਹਾਈਐ
ਸੂਤਕ ਲਹੈ ਨਾ ਕੀੜਿਆਂ ਕਿਉਂ ਝਥ ਲੰਘਾਈਐ

... ... ... ...

ਜੇ ਖੁੱਥੀ ਥਿੰਡਾ ਬਹੈ ਕਿਉਂ ਹੋਇ ਬਜਾਜੁ
ਕੁੱਤੇ ਦੇ ਗਲ ਵਾਸਣੀ ਨਸਰਾਫੀ ਸਾਜੁ
ਜੇ ਮੱਖੀ ਮੁਹਿ ਮਕੜੀ ਕਿਉਂ ਹੋਵੈ ਬਾਜ

ਅਜਿਹੀਆਂ ਪਉੜੀਆਂ ਪੈਂਤਵੀਂ ਤੇ ਛੱਤੀਵੀਂ ਵਾਰ ਵਿਚ ਬਹੁਤ ਹੈਨ। ਮੂਰਖਾਂ ਦੀ ਨਿੰਦਿਆ ਹੋ ਰਹੀ ਹੈ ਪਰ ਹਾਸਾ ਨਾਲ ਹੈ:—

ਹਰਿ ਚੰਦਉਰੀ ਦੇਖ ਕੇ ਕਰਦੇ ਭਰਵਾਸਾ

... ... ...

ਬਾਜੀ ਗਰ ਦੀ ਖੇਡ ਜਿਉਂ ਸਭ ਕੂੜ ਤਮਾਸਾ
ਰਲੇ ਜੋ ਸੰਗਤਿ ਮੀਣਿਆਂ ਉਠਿ ਚਲੈ ਨਿਰਾਸਾ ੩੬—੭

ਨਿੰਦਿਆ ਤੇ ਹਾਸਾ ਨਿਖੇੜੇ ਨਹੀਂ ਜਾਂਦੇ:—

ਭੇਡੇ ਪੂਛਲ ਲੱਗਿਆਂ ਕਿਉਂ ਪਾਰ ਲੰਘੀਐ
ਭੂਤੇ ਕੇਰੀ ਦੋਸਤੀ ਨਿਤ ਸਹਿਸਾ ਜੀਐ
ਨਦੀ ਕਿਨਾਰੇ ਰੁਖੜਾ ਵੇਸਾਹੁ ਨ ਕੀਐ
ਮਿਰਤਕ ਨਾਲ ਵਿਵਾਹੀਐ ਸੋਹਾਗ ਨ ਥੀਐ
ਵਿਸ ਹਲਾਹਲ ਬੀਜ ਕੈ ਕਿਉਂ ਅੰਬ ਲਹੀਐ
ਬੇਮੁਖ ਸੇਤੀ ਪਿਰਹੜੀ ਜਮ ਡੰਡ ਸਹੀਐ । ੩੪—੭

ਅਜਿਹੀਆਂ ਤੁਕਾਂ ਅਖਾਣ ਬਣਨ ਦਾ ਹਕ ਰਖਦੀਆਂ ਹਨ। ਇਹ ਹਾਸਾ ਪਿਆਰਾ ਹੈ। ਇਹ ਨਿੰਦਾ ਹਲਕਾ ਮਿਕਸਚਰ ਹੈ। ਕਈ ਵਾਰੀ ਨਿੰਦਿਆ ਫੁਹਾਰੇ ਵਾਂਗ ਛਹਿਬਰ ਲਾਉਂਦੀ ਹੈ। ਅਗਲੇ ਦੀਆਂ ਸਾਰੀਆਂ ਕੰਨੀਆਂ ਭਿਉਂ ਕੇ ਰਖ ਦੇਂਦੀ ਹੈ। ਮੀਣਿਆਂ ਦੀ ਵਾਰ ਵਿਚ ਪਰਧਾਨ ਅੰਗ ਕਰੜੀ ਨਿੰਦਾ ਦਾ ਹੈ। ਦ੍ਰਿਸ਼ਟਾਂਤ ਤੇ ਦ੍ਰਿਸ਼ਟਾਂਤ ਤੁਰਿਆ ਆ ਰਿਹਾ ਹੈ। ਵਾਰ ਵਿਚ ਤਾਂ ਜਸ ਚਾਹੀਦਾ ਹੈ, ਤੇ ਏਸ ਵਾਰ ਵਿਚ ਨਿੰਦਾ ਚੌਧਰਾਣੀ ਬਣੀ ਹੋਈ ਹੈ। ਵੇਖਿਆ ਜਾਏ ਤਾਂ ਏਥੇ ਹੁਨਰ ਸੁਚੱਜ ਨਾਲ ਨਿਭਾਇਆ ਹੈ ਤੇ ਵਾਰ ਦਾ ਧਾਵਾ ਜਾਂ ਹਮਲਾ ਕਰਨ ਵਾਲੀ ਘੂਕਰ ਛਡੀ ਨਹੀਂ। ਨਿੰਦਿਆ ਦਾ ਵਾਰ ਹੋ ਰਿਹਾ ਹੈ, ਇਕ ਗਰਜ ਹੈ, ਇਕ ਦਾਬਾ ਹੈ ਤੇ ਇਕ ਰੋਅਬ ਹੈ। ਨਿੰਦਾ ਦਾ ਵਾਰ ਗੁਰ ਉਸਤਤ ਦਾ ਇਸ਼ਾਰਾ ਦੇਂਦਾ ਹੈ। ਪਰਿਥਵੀ ਚੰਦ ਮੀਣੇ ਦਾ ਨਿੰਦਾ ਵਿਚੋਂ ਗੁਰੂ ਅਰਜਨ ਦੇਵ ਦਾ ਜਸ ਝਲਕਾਰੇ ਮਾਰਦਾ ਹੈ।

ਜਿਸਤਰ੍ਹਾਂ ਜੀਵਨ ਵਿਚ ਜ਼ਿਕਰ ਆ ਚੁੱਕਾ ਹੈ ਇਹ ਵਾਰ ਹੀ ਨਿੰਦਾ
ਪੱਖੋਂ ਪੰਜਾਬੀ ਸਾਹਿੱਤ ਵਿਚ ਇਕ ਨੰਬਰ ਦੀ ਸ਼ੈ ਹੈ। ਉਂਜ ਤਾਂ
ਗੁਰ ਸਭ ਤੇ ਭਲੇ ਬੁਰੇ ਆਦਿ ਦੀਆਂ ਵਾਰਾਂ ਘਟ ਨਹੀਂ। ਭਾਈ
ਸਾਹਿਬ ਨਿੰਦਾ ਦੇ ਮੋਤੀ ਨੂੰ ਵਾਹਵਾ ਡਲ੍ਹਕਾਣ ਦੀ ਹਿੰਮਤ ਸਮਰੱਥਾ
ਰੱਖਦੇ ਹਨ। ਕਈ ਵਾਰ ਆਪਣੇ ਪੱਖ ਨੂੰ ਕਵਿਤਈ ਦਲੀਲਾਂ ਨਾਲ
ਚਾਨਣਾ ਸਿੱਧ ਕਰਦੇ ਹਨ ਤੇ ਦੂਜੇ ਬੰਨੇ ਨੂੰ ਮਸਿਆ ਦਾ ਘੋਰ ਹਨੇਰਾ
ਦਸਦੇ ਹਨ। ਅਜਿਹੀਆਂ ਥਾਵਾਂ ਤੇ ਮੁਬਾਲਗਾ ਨਹੀਂ ਵਰਤਿਆ
ਹੁੰਦਾ, ਅਤ ਕਥਨੀ ਦਾ ਵਾਰ ਨਹੀਂ ਹੋਂਦਾ। ਓਸ ਸਮੇਂ ਦੀ ਏਸ਼ੀਆਈ
ਸ਼ਾਇਰੀ ਦਾ ਰੰਗ ਨਹੀਂ ਚੜ੍ਹਿਆ ਹੋਇਆ। ਭੈੜੇ ਨੂੰ ਭੈੜਾ ਕਹਿੰਦੇ
ਹਨ ਤੇ ਪੂਰੀ ਤਰ੍ਹਾਂ ਕਹਿੰਦੇ ਹਨ। ਉਰਦੂ ਦੇ ਮਹਾਂ ਕਵੀ ਸੌਦਾ ਵਾਂਗ
ਸਾੜੇ ਕਰਕੇ ਦਿਲ ਦੀ ਤੰਗੀ ਕਰਕੇ ਜਾਂ ਜ਼ਾਤੀ ਵੈਰ ਕਰਕੇ ਨਿਖੇਧੀ ਨਹੀਂ
ਕਰਦੇ। ਅਗਾਂਹ ਵਧੂ ਹੋਣ ਦੀ ਹੈਸੀਅਤ ਵਿਚ ਪਿੱਛੇ ਪੈਰ ਨਹੀਂ
ਧਰਦੇ ਤੇ ਅੱਗੇ ਤੁਰੇ ਜਾਂਦੇ ਹਨ। ਨਿਸਚਾ ਤੇ ਸੂਝ ਹੈ ਕਿ ਅਗੋਂ
ਔਗੁਣ ਦਾ ਸਤਿਆ ਨਾਸ ਹੋਣਾ ਹੈ।

ਭਾਈ ਸਾਹਿਬ ਦੀ ਨਿੰਦਾ ਪਰਾਈ ਭਲਾਈ ਵਾਸਤੇ ਹੈ।
ਵਾਰਾਂ ਦੇ ਕਰਤਾ ਜੀ ਨਿੰਦਾ ਦੇ ਹਥਿਆਰ ਮਾਂਜ ਸਵਾਰ ਜਾਂ ਸਿਕਲ
ਕਰਕੇ ਇਉਂ ਲਿਸ਼ਕਾਂਦੇ ਹਨ ਕਿ ਜਿਸ ਦੀ ਝਾਲ ਲੱਖਾਂ ਨਸੀਹਤਾਂ
ਨਹੀਂ ਝਲ ਸਕਦੀਆਂ। ਉਪਦੇਸ ਜਾਂ ਨਸੀਹਤ ਮਨੁਖ ਘਟ ਹੀ ਲੈਂਦਾ
ਹੈ। ਸਿੱਧੀ ਤਰ੍ਹਾਂ ਸਿਖਿਆ ਕਦੇ ਹੀ ਮੰਨੇ ਤਾਂ ਮੰਨੇ। ਤਰ੍ਹਾਂ ਨਾਲ ਢਬ
ਨਾਲ ਹੀ ਇਨਸਾਨ ਵਸ ਵਿਚ ਆਉਂਦਾ ਹੈ। ਜਾਂ ਹਾਸੇ ਨਾਲ
ਪਰਚਦਾ ਹੈ ਜਾਂ ਔਗੁਣ ਦੇ ਪੂਰੇ ਐਬ ਦਿਖਾਏ ਜਾਣ, ਜਿਸਤਰ੍ਹਾਂ
ਮੂਰਖ ਦੇ ਬਾਰੇ ਸਮਝਾਇਆ ਹੈ:—

ਪੱਥਰ ਮੂਲਿ ਨ ਭਿਜਈ ਸੌ ਵਰ੍ਹਿਆਂ ਜਲ ਅੰਦਿਰ ਵੱਸੈ
ਪੱਥਰ ਖੇਤ ਨ ਜਮਈ ਚਾਰ ਮਹੀਨੇ ਇੰਦਰ ਵੱਸੈ

ਪੱਥਰ ਚੰਨਨੁ ਰਗੜਈ ਚੰਨਣਿ ਵਾਂਗ ਨ ਪੱਥਰੁ ਘੱਸੈ
ਸਿਲ ਵੱਟੇ ਨਿਤ ਪੀਸਦੇ ਰਸਕਸ ਜਾਣੈ ਵਾਸ ਨ ਰੱਸੈ
ਚੱਕੀ ਫਿਰੇ ਸਹੰਸ ਵਾਰ ਖਾਇ ਨ ਪੀਐ ਭੁਖ ਨ ਤੱਸੈ
ਪੱਥਰ ਘੜੇ ਵਰਤਣਾ ਹੇਠ ਉਤੇ ਹੋਇ ਘੜਾ ਵਿਣੱਸੈ
ਮੂਰਖ ਸੁਰਤਿ ਨਾ ਜਮੁ ਅਪਜੱਸੈ ॥ ੩੨ ॥ ੬ ॥

ਮੂਰਖ ਨੂੰ ਪੱਥਰ ਬਣਾਇਆ ਤੇ ਪੱਥਰ ਦਾ ਅਜਿਹਾ ਸੁਭ
ਤੇ ਓਸ ਦਾ ਨਿਭਾ ਕਿਸ ਨੇ ਦਸਣਾ ਹੈ।

ਮੱਖਣੁ ਲਿਆ ਵਿਰੋਲ ਕੇ ਛਾਹਿ ਛੁਟੜ ਹੋਈ
ਪੀੜ ਲਈ ਰਸੁ ਗੰਨਿਅਹੁ ਛਿੱਲ ਛੂਹੇ ਨ ਕੋਈ
ਰੰਗ ਮਜੀਠਹੁੰ ਨਿਕਲੈ ਅੱਢ ਲਹੇ ਨ ਸੋਈ
ਵਾਸ ਲਈ ਫੁਲਵਾੜੀਅਹੁੰ ਫਿਰਿ ਮਿਲੈ ਨ ਢੋਈ
ਕਾਇਆਂ ਹੰਸ ਵਿਛੁੰਨਿਆਂ ਤਿਸ ਕੌਣ ਸਥੋਈ
ਬੇਮੁਖ ਸੁੱਕੇ ਰੁੱਖ ਜਿਉਂ ਵੇਖੇ ਸਭ ਲੋਈ ॥ ੩੪ ॥ ੧੨ ॥

ਉਪਰਲੀ ਪਉੜੀ ਵਿਚ ਨਿੰਦਿਆ ਦਾ ਅੰਦਾਜ਼ ਤੇ ਦੇਖੋ ਤੇ
ਹੇਠਲੀ ਵਿਚ ਕਿਸ ਤਰ੍ਹਾਂ ਮੂਰਖ ਦੀ ਸਗੰਤ ਤੋਂ ਡਰਾ ਰਹੇ ਹਨ।

ਕਬੀਰ ਸਾਹਿਬ ਤਾਂ ਮੂਰਖਾਂ ਦੀ ਸੰਗਤ ਤੋਂ ਡਰਦੇ ਹਨ ਕਿ
ਦਾਗ ਲਗ ਜਾਵੇਗਾ "ਬਾਸਨ ਕਾਰੋ ਪਰਸੀਐ ਤਉ ਕਛੁ ਲਾਗੈ
ਦਾਗ" ਪਰ ਏਥੇ ਜਿੰਦ ਦਾ ਹੀ ਧੋਖਾ ਹੈ ਪਰ ਗੁਰਦਾਸ ਜੀ ਕੁਝ ਮੁਸਕ੍ਰਾਂਦੇ
ਹੋਏ ਦਸ ਰਹੇ ਹਨ। ਸਵਾਲ ਸਾਂਝਾ ਬਣਾਇਆ ਹੈ ਮਤਾਂ ਅਗਲਾ ਇਹ
ਬੈਠੇ ਕਿ ਸਾਰੀ ਬਣਤ ਮੇਰੇ ਲਈ ਬਣੀ।

ਕਬੀਰ ਸਾਹਿਬ ਨੇ ਲਿਖਿਆ ਹੈ:-

ਨਿੰਦਾ ਜਨੁ ਕਉ ਖਰੀ ਪਿਆਰੀ

ਭਗਤ ਜੀ ਵੀ ਏਸ ਗੁਣ ਦੇ ਹਾਤਮ ਸਨ। ਉਹ ਕਈ ਵਾਰ ਪੈਂਦੀ ਸੱਟੇ ਕੁਰਖਤ ਹੋ ਜਾਂਦੇ ਸਨ। ਗਲ ਸੁਣਨ ਵਾਲਾ ਖਿਝ ਜਾਂਦਾ ਸੀ। ਜਾਂ ਉਹਦੇ ਉਲਟੇ ਚਨਣ ਦੀ ਪਝਤਰੀ ਲੱਗੀ ਰਹਿੰਦੀ ਸੀ। ਕਬੀਰ ਜੀ ਓਸ ਵੇਲੇ ਤਪਦੇ ਸਨ ਜਦੋਂ ਬਾਹਮਨ ਉਹਨਾਂ ਦੀ ਜ਼ਾਤ ਉੱਤੇ ਹਮਲਾ ਕਰਦਾ ਸੀ। ਓਦੋਂ ਉਹਨਾਂ ਨੂੰ ਵੀ ਖੁਲ੍ਹਾ ਡੁਲ੍ਹਾ ਕਹਿਣਾ ਪੈਂਦਾ ਸੀ ਕਿ ਤੂੰ ਹੋਰ ਤਰ੍ਹਾਂ ਅਵਤਾਰ ਧਾਰਨਾ ਸੀ ਸ਼ੂਦਰ ਦੀ ਤਰ੍ਹਾਂ ਕਿਉਂ ਜਨਮਿਆ ਹੈਂ। ਭਾਈ ਸਾਹਿਬ ਦਾ ਦਿਲ ਵੀ ਟੁਟਦਾ ਹੈ ਮੀਣੇ ਦੇ ਕਾਰੇ ਦੇਖ ਕੇ ਤੱਤੇ ਹੋਏ ਵੀ ਦ੍ਰਿਸ਼ਟਾਂਤਾਂ ਦੀ ਭਰਮਾਰ ਨਾਲ ਗਲ ਨੂੰ ਕੁਝ ਸਮੋਂਦੇ ਹਨ ਜਿਵੇਂ:–

ਤੀਰਥ ਮਝ ਨਿਵਾਸ ਹੈ ਬਗਲਾ ਅਪਤੀਣਾ
ਲਵੈ ਬਬੀਹਾ ਵਰਸਦੇ ਜਲ ਜਾਇ ਨ ਪੀਣਾ
ਵਾਂਸੁ ਸੁਗੰਧ ਨਾ ਹੋਵਈ ਪਰਮਲੁ ਸੰਗ ਲੀਣਾ
ਘੁੱਗੂ ਸੁਝ ਨ ਸੁਝਈ ਕਰਮਾਂ ਦਾ ਹੀਣਾ
ਨਾਭਿ ਕਥੂਰੀ ਮਿਰਗ ਦੇ ਵੱਤੈ ਓਡੀਣਾ
ਸਤਿਗੁਰ ਸੱਚਾ ਪਾਤਸ਼ਾਹ ਮੁਹਿ ਕਾਲੇ ਮੀਣਾ ੩੬–੧

ਪਹਿਲੀਆਂ ਤਿੰਨਾਂ ਤੁਕਾਂ ਵਿਚ ਮਸਾਲਾਂ ਦੇਂਦੇ ਆਰਾਮ ਨਾਲ ਤੁਰੇ ਜਾਂਦੇ ਹਨ। ਚੋਥੀ ਤੁਕੇ ਕਰਮਾਂ ਦਾ ਹੀਣਾ ਕਿਹਾ ਹੈ। ਤੇਜ਼ੀ ਨਾਲ ਨਹੀਂ ਹਮਦਰਦੀ ਨਾਲ। ਅਗਲਾ ਸੁਣ ਕੇ ਸਹਾਰ ਸਕਦਾ ਹੈ। ਪੰਜਵੀਂ ਵਿਚ ਫੇਰ ਪਹਿਲੀਆਂ ਵਾਂਗ ਹਮਦਰਦੀ ਭਰਿਆ ਵਰਤਾਰਾ ਹੈ। ਜਿਸ ਵੇਲੇ ਏਨੀ ਜ਼ਮੀਨ ਤਿਆਰ ਕੀਤੀ ਹੈ ਤਾਂ ਮੁਹਿਕਾਲੇ ਮੀਣਾ ਦਾ ਬੀ ਪਾਇਆ ਹੈ ਕਿ ਧਰਤੀ ਸਹਾਰ ਲਵੇ।

ਮੂਰਖ ਦੀ ਨਿੰਦਾ ਕਰਨੀ ਹੈ। ਚੋਟ ਲਾਣੀ ਹੈ ਦਰੁਸਤ ਕਰਨ

ਵਾਲੀ ਜਿਸ ਤਰ੍ਹਾਂ ਤਬਲਚੀ ਤਬਲੇ ਨੂੰ ਵੱਟੇ ਨਾਲ ਸੁਰ ਕਰਦਾ ਹੈ
ਫਰਮਾਂਦੇ ਹਨ:-

ਕਟਣ ਚਟੱਣ ਕੁਤਿਆਂ ਕੁੱਤੇ ਹਲਕਤ੍ਰੈ ਮਨੁ ਸੁੰਗਾਵੈ
ਠੰਢਾ ਤੱਤਾ ਕੋਇਲਾ ਕਾਲਾ ਕਰਿ ਕੈ ਹਥੁ ਜਲਾਵੈ
ਜਿਉਂ ਚਕਚੂੰਧਰ ਸੱਪ ਦੀ ਅੰਨ੍ਹਾ ਕੋੜ੍ਹੀ ਕਰ ਦਿਖਲਾਵੈ
ਜਾਣੁ ਰਸਉਲੀ ਦੇਹ ਵਿਚ ਵਡੀ ਪੀੜ ਰੱਖੀ ਸ਼ਰਮਾਵੈ
ਵੰਸ ਕੁਪੁੱਤ ਕੁਲਖਨਾ ਛੱਡੇ ਬਣੇ ਨ ਵਿਚ ਸਮਾਵੈ
ਮੂਰਖ ਹੇਤ ਨ ਲਾਈਐ ਪਰਹਰਿ ਵੈਰੁ ਅਲਿਪਤੁ ਵਲਾਵੈ
ਦੁਹਾਂ ਪੁੜਾਈ ਦੁਖ ਵਿਹਾਵੈ ॥ ੩੨ ॥ ੯ ॥

ਗੋਸਾਈਂ ਤੁਲਸੀ ਦਾਸ ਜੀ ਰਾਮਾਇਨ ਦੇ ਮੁਢ ਵਿਚ ਮੂਰਖਾਂ ਤੋਂ ਡਰਦੇ ਘਾਬਰਦੇ ਤੇ ਤਬਕਦੇ ਹੋਏ ਮੂਰਖਾਂ ਦੀ ਨਿੰਦਿਆ ਕਰਦੇ ਹਨ, ਏਥੇ ਉਹ ਢੰਗ ਨਹੀਂ।

ਗਲ ਬਾਤ ਵਿਚ ਵੀ ਨਿਖੇਧੀ ਜਾਂ ਖੰਡਨ ਬਿਰਤੀ ਦਾ ਝਲਕਾਰਾ ਦਿੱਤਾ ਹੈ। ਜੋਗੀ ਭੰਗਾਰ ਨਾਥ ਤੇ ਗੁਰੂ ਨਾਨਕ ਦੇਵ ਗਲਾਂ ਕਰ ਰਹੇ ਹਨ। ਜੋਗੀ ਚੋਟ ਕਰਦਾ ਹੈ। ਗੁਰ ਨਾਨਕ ਸਾਹਿਬ ਦੇ ਮੂੰਹੋਂ "ਮਾਉ ਕੁਚੱਜੀ" ਕਹਾਕੇ ਅਗਲੀ ਤੁਕ ਨਾਲ ਗਲ ਸਾਫ ਕਰਨ ਦਾ ਕਾਫੀ ਜਤਨ ਕੀਤਾ ਹੈ ਤੇ ਅਖੀਰੀ ਦਲੀਲ ਨੇ ਬਾਬੇ ਜੀ ਦਾ ਪਲੜਾ ਭਾਰੀ ਕੀਤਾ ਹੈ ਤੇ ਮਾਉ ਕੁਚੱਜੀ 'ਦਾ ਤ੍ਰਿਖਾਪਣ ਵੀ ਸੋਧਿਆ ਹੈ। ਏਸ ਵਿਚਾਰ ਨੂੰ ਮੁਖ ਰਖਦਿਆਂ ਪਉੜੀ ਦਾ ਧਿਆਨ ਨਾਲ ਪਾਠ ਕਰਨ ਦੀ ਲੋੜ ਹੈ:-

ਖਾਧੀ ਖੁਣਸਿ ਜੋਗੀਸ਼ਰਾਂ ਗੋਸ਼ਟਿ ਕਰਨਿ ਸਭੇ ਉਠਿ ਆਈ
ਪੁਛੇ ਜੋਗੀ ਭੰਗ੍ਰ ਨਾਥ ਤੁਹਿ ਦੁਧ ਵਿਚ ਕਿਉਂ ਕਾਂਜੀ ਪਾਈ

ਫਿਟਿਆ ਚਾਟਾ ਦੁਧ ਦਾ ਰਿੜਕਿਆ ਮਖਣਿ ਹਥਿ ਨ ਆਈ
ਭੇਖ ਉਤਾਰਿ ਉਦਾਸ ਦਾ ਵਤ ਕਿਉਂ ਸੰਸਾਰੀ ਰੀਤ ਚਲਾਈ
ਨਾਨਕ ਆਖੇ ਭੰਗ੍ਰ ਨਾਥ ਤੇਰੀ ਮਾਉ ਕੁਚੱਜੀ ਆਈ
ਭਾਂਡਾ ਧੋਇਨ ਜਾਤਿਉਨ ਭਾਇ ਕੁਚਜੇ ਫੁਲ ਸੜਾਈ
ਹੋਇ ਅਤੀਤ ਗ੍ਰਿਹਸਤ ਤਜ ਫਿਰ ਉਨਹੂੰ ਕੇ ਘਰ ਮੰਗਨ ਜਾਈ
ਬਿਨ ਦਿਤੇ ਕਿਛੁ ਹਥ ਨ ਆਈ। ੧–੪੦

ਗੁਰਮੁਖਾਂ ਦੇ ਮੁਕਾਬਲੇ ਉੱਤੇ ਜਹਾਨ ਦੀਆਂ ਕੁਲ ਚੀਜ਼ਾਂ ਹੇਚ ਜਾਂ ਤੁਛ ਸਮਝਦੇ ਹਨ। ਸਤਵੀਂ ਵਾਰ, ਹੋਰ ਕਈ ਨੁਕਤਿਆਂ ਤੋਂ ਹਲਕੀ ਗਿਣੀ ਜਾਂਦੀ ਹੈ ਪਰ ਖੰਡਨ ਦੇ ਲਿਹਾਜ਼ ਨਾਲ ਕੁਝ ਚੋਣਵੀਆਂ ਵਾਰਾਂ ਵਿਚੋਂ ਇਕ ਹੈ।

·ਨਿੰਦਿਆ ਵਿਚੋ ਨਕੀ ਦੀ ਤਾਰੀਫ ਕਰਦੇ ਹਨ ਏਸ ਲਈ ਹਰ ਤਰ੍ਹਾਂ ਨਾਲ ਆਪਣਾ ਮਜ਼ਮੂਨ ਨਿਭਾਂਦੇ ਹਨ। ਕਹਿਣੀ ਨੂੰ ਸਜਾਣ ਲਈ, ਅਲੰਕਾਰ ਜਾਂ ਗਹਿਣਿਆਂ ਦੀ ਵਰਤੋਂ ਕੀਤੀ ਜਾਂਦੀ ਹੈ। ਇਹਨਾਂ ਅਲੰਕਾਰਾਂ ਵਿਚ ਇਕ ਹੈ ਬਿਆਜ ਉਸਤਤਿ ਨਿੰਦਾ। ਉਸਤਤਿ ਦੇ ਬਹਾਨੇ ਨਿੰਦਿਆ ਕਰਨੀ। ਸੋ ਮਹਾਂ ਕਵੀ ਨੇ ਇਹ ਅਲੰਕਾਰ ਵੀ ਕਈਆਂ ਤੁਕਾਂ ਵਿਚ ਡਾਢਾ ਸੁਹਣਾ ਨਿਭਾਇਆ ਹੈ ਜਿਸ ਤਰ੍ਹਾਂ:–

ਬਾਹਰੁ ਦਿਸੈ ਉਜਲਾ ਅੰਦਰਿ ਮਸੁ ਨ ਧੋਪੈ ਧੋਵੈ
ਤੁੰਮਾ ਦਿਸੈ ਸੋਹਣਾ ਚਿਤਰ ਮਿਤਾਲਾ ਵਿਸੁ ਵਲੋਵੈ
ਕਲੀ ਕਨੇਰ ਨਾ ਹਾਰਿ ਪਰੋਵੈ।

... ... ... ... ...

ਮਾਲੁ ਮੁਲਕੁ ਚਤੁਰੰਗ ਦਲੁ ਦੁਨੀਆ ਪਾਤਸ਼ਾਹੀ
ਰਿਧਿ ਸਿਧਿ ਨਿਧਿ ਬਹੁ ਕਰਾਮਾਤਿ ਸਭ ਖਲਕ ਉਮਾਹੀ
ਚਿਰ ਜੀਵਣੁ ਬਹੁ ਹੰਡਣਾ ਗੁਣ ਗਿਆਨ ਉਗਾਹੀ

ਹੋਰਸੁ ਕਿਸੇ ਨ ਜਾਣਈ ਚਿਤ ਬੇਪਰਵਾਹੀ
ਦਰਗਹ ਢੋਈ ਨ ਲਹੈ ਦੁਬਿਧਾ ਬਦਰਾਹੀ

... ... ... ... ੨੭-੧੬

ਰਤਨ ਮਣੀ ਗਲ ਬਾਂਦਰੇ ਕਿਹੁ ਕੀਮ ਨ ਜਾਣੈ
ਗੁਜਰ ਗੋਰਸ ਵੇਚ ਕੈ ਖਲ ਸੂੜ੍ਹੀ ਆਣੈ

... ... ... ...

ਏਸੇ ਅਲੰਕਾਰ ਦਾ ਉਲਟ ਹੈ ਬਿਆਜ ਨਿੰਦਾ ਸਤੁਤਿ। ਨਿੰਦਿਆ ਦੇ ਬਹਾਨੇ ਉਸਤਤ ਕਰੀ ਜਾਣੀ। ਏਸ ਅਲੰਕਾਰ ਦਾ ਸਵਾਦ ਚੰਗਾ ਆਉਂਦਾ ਹੈ। ਸੁਘੜ ਨਾਟਕਕਾਰ ਦੀ ਤਰ੍ਹਾਂ, ਲਿਖਦਿਆਂ ਲਿਖਦਿਆਂ ਝਟ ਸੀਨ ਬਦਲ ਜਾਂਦਾ ਹੈ। ਏਸ ਅਲੰਕਾਰ ਦਾ ਨਾਟਕੀ ਫੇਰ ਹੋਂਦਾ ਹੈ ਤੇ ਜਚਦਾ ਹੈ। ਉਪਰੋਂ ਉਸਤਤ ਹੋਂਦੀ ਹੈ ਹੇਠੋਂ ਨਿੰਦਾ ਦਾ ਪੋਲ ਖੁਲ੍ਹ ਜਾਂਦਾ ਹੈ ਜਾਂ ਨਿੰਦਿਆ ਦਾ ਪੜਦਾ ਚੁੱਕਿਆਂ ਤਾਰੀਫ ਮੁਟਿਆਰ ਦਾ ਦੀਦਾਰ ਹੋਂਦਾ ਹੈ।

ਹੇਠਲੀ ਪਉੜੀ ਵਿਚ ਗੁਰਮੁਖਾਂ ਦੀ ਨਿੰਦਿਆ ਦੇ ਪਜ ਉਸਤਤ ਤੇ ਮੂਰਖਾਂ ਦੀ ਨਿੰਦਿਆ ਦੇਖੋ। ਪਹਿਲੀਆਂ ਸਤਰਾਂ ਵਿਚ ਵਿਆਜ ਨਿੰਦਾ ਉਸਤਤ ਅਲੰਕਾਰ ਨਿਭਾਇਆ ਹੈ।

ਗੁਰਮੁਖਿ ਰੂਪ ਨ ਦਿਸਈ ਹੋਂਦੀ ਅੱਖੀਂ ਅੰਨਾ ਸੋਈ
ਗੁਰਮੁਖਿ ਸਮਝ ਨ ਸਕਈ ਹੋਂਦੀ ਕੰਨੀ ਬੋਲਾ ਹੋਈ
ਗੁਰਮੁਖਿ ਸਬਦ ਨ ਗਾਵਈ ਹੋਂਦੇ ਜੀਭੈ ਗੁੰਗਾ ਕੋਈ
ਚਰਣ ਕਵਲ ਦੀ ਵਾਸੁ ਵਿਣ ਨਕਟਾ ਹੋਂਦੇ ਨੱਕ ਅਲੋਈ
ਗੁਰਮੁਖਿ ਕਾਰ ਵਿਹੂਣਿਆਂ ਹੋਂਦੇ ਕਰੀ ਲੁੰਜਾ ਦੁਖ ਰੋਈ
ਗੁਰਮੁਖਿ ਚਿਤ ਨ ਵਸਈ ਸੋ ਮਤ ਹੀਣ ਨ ਲੈਂਦਾ ਢੋਈ
ਮੂਰਖ ਨਾਲ ਨ ਕੋਇ ਸਥੋਈ ॥ ੩੨ ॥ ੩ ॥

ਆਪਣੀ ਸੋਚ ਸ਼ਕਤੀ ਨਾਲ ਨਿੰਦਾ ਦੇ ਮਜ਼ਮੂਨ ਦੀ ਹਦ ਕਰ
ਜਾਂਦੇ ਹਨ। ਕਹਾਣੀ ਵਾਂਗ ਮਜ਼ਮੂਨ ਪਰੋ ਕੇ ਅਪਣਾ ਭਾਵ ਨਿਤ
ਰਹਿਣਾ ਬਣਾਂਦੇ ਹਨ, ਜਿਵੇਂ:-

*ਮਦ ਵਿਚ ਰਿੱਧਾ ਪਾਇਕੈ ਕੁੱਤੇ ਦਾ ਮਾਸੁ
ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ
ਰੱਤੂ ਭਰਿਆ ਕਪੜਾ ਕਰ ਕਜਣ ਤਾਸੁ
ਢੱਕ ਲੈ ਚੱਲੀ ਚੂਹੜੀ ਕਰ ਭੋਗ ਬਿਲਾਸੁ
ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ
ਨਦਰੀ ਪਵੈ ਅਕਿਰਤਘਣ ਮਤ ਹੋਇ ਵਿਣਾਸੁ ੩੫-੯

ਏਥੇ ਭਾਈ ਸਾਹਿਬ ਨੇ ਏਨਾ ਵੀਭਤਸ ਰਸ ਲਿਆਂਦਾ ਹੈ
ਜਿੰਨਾ ਕਿ ਹੋਰ ਕਿਸੇ ਪਉੜੀ ਵਿਚ ਨਹੀਂ। ਗ੍ਰੋਟੇਕਸੀ ਢੰਗ ਨਾਲ
ਨਫਰਤ ਪੈਦਾ ਕੀਤੀ ਹੈ, ਇਹਸਾਨ ਭੁਲਾਣੇ ਇਨਸਾਨ ਨਾਲ ਕਹਾਣੀ
ਦਾ ਅਟੁੱਟ ਸਿਲਸਿਲਾ ਤੁਰ ਪਿਆ ਹੈ ਤੇ ਅਖੀਰ ਅਕਿਰਤਘਨ
ਦੇ ਸਿਰੇ ਵਦਾਨ ਵਾਂਗ ਭਾਵ ਵੱਜਾ ਹੈ। ਪਲਾਟ ਦੀ ਗੋਂਦ ਤੇ ਓਸ
ਦਾ ਅਸਰ ਅਭੁੱਲ ਚੀਜ਼ਾਂ ਹਨ।

ਏਸੇ ਤਰ੍ਹਾਂ ਮਜ਼ਮੂਨ ਦੀ ਲੜੀ ਅਜਿਹੀ ਪਰੋਈ ਹੈ ਕਿ ਕਹਿਣ
ਦੀ ਗਲ ਨਹੀਂ। ਧਰਤੀ ਚੁੱਪ ਹੈ ਬੋਲਦੀ ਨਹੀਂ। ਕਵੀ ਵੀ ਅਣਬੋਲਣੀ
ਜਿੰਦ ਨਾਲ ਬੋਲਣਾ ਚਾਹੁੰਦਾ ਹੈ। ਦੁਖ ਵੰਡਾਣਾ ਲੋਚਦਾ ਹੈ। ਦਰਦਾਂ
ਭਰਿਆ ਦਿਲ ਤਰਲੇ ਲੈਂਦਾ ਹੈ, ਹਾੜੇ ਘਤਦਾ ਹੈ, ਮਿੰਨਤਾਂ ਕਰਦਾ
ਹੈ, ਪਰ ਧਰਤੀ ਦੁੱਖੀ ਤੇ ਚੁਪ ਹੈ। ਮਹਾਂ ਕਵੀ ਦੇ ਦਿਲ ਨੇ ਧਰਤੀ
ਦੇ ਦਿਲ ਦੀ ਅਖੀਰ ਵਿਥਿਆ ਸੁਣ ਲਈ ਤੇ ਉਹ ਆਪਣੇ ਗੁਰਦੇਵ

*ਏਸ ਪਉੜੀ ਦੀ ਹਰ ਪੱਖੀ ਵਿਚਾਰ 'ਸਿੱਖ ਤੇ ਸਿੱਖੀ' ਵਿਚ ਕੀਤੀ ਹੈ।

ਅੱਗੇ ਭੇਈਂ ਦਾ ਦੁੱਖ ਰਖਦਾ ਹੈ:-

ਨਾ ਤਿਸੁ ਭਾਰੇ ਪਰਬਤਾਂ ਅਸਮਾਨ ਖਹੰਦੇ
ਨਾ ਤਿਸੁ ਭਾਰੇ ਕੋਟ ਗੜ੍ਹ ਘਰ ਬਾਰ ਦਿਸੰਦੇ
ਨਾ ਤਿਸੁ ਭਾਰੇ ਸਾਇਰਾ ਨਦ ਵਾਹ ਵਹੰਦੇ
ਨਾ ਤਿਸੁ ਭਾਰੇ ਤਰਵਰਾ ਫਲ ਸੁਫਲ ਫਲੰਦੇ
ਨਾ ਤਿਸੁ ਭਾਰੇ ਜੀਅ ਜੰਤੁ ਅਨਗਣਤ ਫਿਰੰਦੇ
ਭਾਰੇ ਭੁਈ ਅਕਿਰਤਘਣ ਮੰਦੀ ਹੂ ਮੰਦੇ । ੩੫-੮

ਅਕਿਰਤਘਨ ਦਾ ਹੁਲੀਆ ਵਿਗਾੜਿਆ ਹੈ, ਗਾਹਲਾਂ ਨਾਲ ਨਹੀਂ, ਹੁਨਰ ਨਾਲ, ਆਪਣੇ ਲਈ ਨਹੀਂ, ਕੌਮ ਦੀ ਖਾਤਰ, ਸਾਹਿੱਤ ਦੇ ਵਾਸਤੇ।

ਭਾਈ ਸਾਹਿਬ ਕਹਾਣੀ ਸੁਣਾਦੇ ਹਨ ਨਿਮ੍ਹੇ ਹਾਸੇ ਨਾਲ ਤੇ ਭੁਗਤ ਸਵਾਰੀ ਜਾਂਦੇ ਹਨ ਮੀਣੇ ਦੀ:-

ਨੀਲਾਰੀ ਦੇ ਮੱਟ ਵਿਚਿ ਪੈ ਗਿਦੱੜ ਰੱਤਾ
ਜੰਗਲੁ ਅੰਦਰਿ ਜਾਇਕੈ ਪਾਖੰਡ ਕਮੱਤਾ
ਦਰਿ ਸੇਵੈ ਮਿਰਗਾਵਲੀ ਹੋਇ ਬਹੈ ਅਵੱਤਾ
ਕਰੈ ਹਕੂਮਤਿ ਅੱਗਲੀ ਕੂੜੇ ਮਦਮੱਤਾ
ਬੋਲਣ ਪਾਜ ਵਿਗੜਿਆ ਜਿਊਂ ਮੂਲੀ ਪੱਤਾ
ਤਿਉਂ ਦਰਗਹ ਮੀਣਾ ਮਾਰੀਐ ਕਰਿ ਕੂੜ ਕੁਪੱਤਾ ੩੬-੨

ਆਪਣੇ ਵਿਚਾਰ ਨੂੰ ਸਿੱਧ ਕਰਨ ਲਈ ਤਰਕ ਸ਼ਾਸਤਰ ਨਹੀਂ ਖੋਲ੍ਹ ਬਹਿੰਦੇ, ਉਚੇ ਕਵੀ ਹਨ, ਸੁਚੱਜੇ ਕਲਾਕਾਰ ਹਨ। ਸਾਹਿਤਕ ਕਹਾਣੀ ਬਣਾ ਕੇ ਆਪਣਾ ਪੂਰਾ ਪੂਰਾ ਮਤਲਬ ਸਾਰਦੇ ਹਨ :

ਠੰਡੇ ਖੂਹਹੁੰ ਨ੍ਹਾਇਕੈ ਪਗ ਵਿਸਾਰਿ ਆਇਆ ਸਿਰ ਨੰਗੈ
ਘਰਿ ਵਿਚ ਰੰਨਾ ਕਮਲੀਆ ਧੁਸੀ ਲੀਤੀ ਦੇਖ ਕੁਢੰਗੈ
ਰੰਨਾਂ ਦੇਖ ਪਿਟੰਦੀਆਂ ਢਾਹਾਂ ਮਾਰੈ ਹੋਇ ਨਿਸੰਗੈ
ਲੋਕ ਸਿਆਪੇ ਆਇਆ ਰੰਨਾਂ ਪੁਰਸ਼ ਜੁੜੇ ਲੈ ਪੰਗੈ
ਨਾਇਣ ਪੁਛਦੀ ਪਿਟਦੀਆਂ ਕਿਤੁਦੇ ਨਾਏ ਅਲਾਹਨੀ ਅੰਗੈ
ਸਹੁਰੇ ਪੁਛਹੁ ਜਾਇਕੈ ਕਉਣ ਮੂਆ ਨੂੰਹ ਉਤ ਮੰਗੈ
ਕਾਂਵਾਂ ਰੌਲਾ ਮੂਰਖ ਸੰਗੈ ॥ ੩੨ ॥ ੧੯ ॥

ਰੰਨਾਂ ਕਮਲੀਆਂ ਕਹਿ ਕੇ ਜ਼ਬਾਨ ਦਾ ਠੁਕ ਤੇ ਹਾਸੇ ਦੇ ਹੁਸਨ ਦੀ ਸਾਰ ਦਿਤੀ ਹੈ। ਅੰਤਲੀ ਕਲੀ ਵਿਚ ਮੂਰਖਾਂ ਤੇ ਚੋਟ ਕੀਤੀ ਹੈ। ਹਾਸਾ ਸਾਰੇ ਖਿਲਾਰਿਆ ਹੋਇਆ ਹੈ।

ਮਹਾਂ ਕਵੀ ਕਹਾਣੀ ਵਿਚ ਹਾਸਾ ਦੇਂਦਾ ਹੈ ਤੇ ਅੰਤ ਵਿਚ ਚੋਟ ਕਰਦਾ ਹੈ:-

ਵੈਦ ਚੰਗੇਰੀ ਉਠਣੀ ਲੈ ਸਿਲ ਵਟਾ ਕਚਰਾ ਭੰਨਾ
ਸੇਵਕ ਸਿਖੀ ਵੈਦਗੀ ਮਾਰੀ ਬੁਢੀ ਰੋਵਨ ਰੰਨਾ
ਪਕੜਿ ਚਲਾਇਆ ਰਾਵਲੇ ਪਉਦੀ ਉਘੜਿ ਗਏ ਸੁਕੰਨਾ
ਪੁਛੇ ਆਖ ਵਖਾਣਿਓਨੁ ਉਘੜ ਗਇਆ ਪਾਜ ਪਰਛੰਨਾ
ਪਾਰਖੂਆਂ ਚੁਣ ਕੱਢਿਆ ਜਿਉ ਕਚਕੜਾ ਨ ਰਲੈ ਰਤੰਨਾ
ਮੂਰਖੁ ਅਕਲੀਂ ਬਾਹਰਾ ਵਾਂਸਹੁ ਮੂਲ ਨ ਹੋਵੈ ਗੰਨਾ
ਮਾਨਸ ਦੇਹੀ ਪਸ਼ੂ ਉਪੰਨਾ ॥ ੩੨ ॥ ੧੬ ॥

ਏਸੇ ਤਰ੍ਹਾਂ ਗਾਂਗੇ ਤੇਲੀ ਵਾਲੀ ਕਹਾਣੀ ਵਿਚ ਹੈ। ਪੰਡਿਤ ਆਪਣੀ ਵਡਾਈ ਜਾਂਦਾ ਹੈ ਤੇ ਗਾਂਗਾ ਹੋਰ ਗਲ ਸਮਝ ਮੁਕੇਬਾਜ਼ੀ ਤੇ ਤੁਲਦਾ ਹੈ। ਪਾਠਕ ਨੂੰ ਹਾਸਾ ਆ ਰਿਹਾ ਹੈ। ਹੇਠਲੀ ਪਉੜੀ ਓਸ ਮੂਰਖ ਦਾ ਬਿਆਨ ਹੈ ਜਿਸ

ਨੂੰ ਅਸੀਂ ਕਹਿੰਦੇ ਹਾਂ 'ਜੀ ਇਹ ਸਾਂਈ ਲੋਕ' ਹੈ ਜਾ ਸਿਧਾ ਸਾਦਾ ਜਾਂ ਭੋਲਾ ਹੈ:

ਜੇ ਮੂਰਖਿ ਸਮਝਾਈਐ ਸਮਝੈ ਨਾਹੀ ਛਾਵ ਨ ਧੁੱਪਾ
ਅਖੀ ਪਰਖਿ ਨ ਜਾਣਈ ਪਿਤਲ ਸੁਇਨਾ ਕੈਹਾ ਰੁੱਪਾ
ਸਾਉ ਨ ਜਾਣੈ ਤੇਲ ਘਿਉ ਧਰਿਆ ਕੋਲ ਭੜੋਲਾ ਕੁੱਪਾ
ਸੁਰਤਿ ਵਿਹੂਣਾ ਰਾਤਿ ਦਿਹੁੰ ਚਾਨਣ ਤੁਲ ਅੰਨ੍ਹੇਰਾ ਘੁੱਪਾ
ਵਾਸ ਕਥੂਰੀ ਥੋਮ ਦੀ ਮੋਹਰ ਕੁਲੀ ਅਧਉੜੀ ਤੁੱਪਾ
ਵੈਰੀ ਮਿਤਰ ਨ ਸਮਝਈ ਰੰਗ ਸੁਰੰਗ ਕੁਰੰਗੁ ਅਛੁੱਪਾ
ਮੂਰਖ ਨਾਲ ਚੰਗੇਰੀ ਚੁਪਾ ॥ ੩੨ ॥ ੨੦ ॥

ਘੁੱਘੂ ਸੁਝ ਨ ਸੁਝਈ ਵਸਦੀ ਛੜ ਰਹੇ ਓਜਾੜੀ
ਇਲ ਪੜ੍ਹਾਈ ਨ ਪੜ੍ਹੈ ਚੂਹੇ ਖਾਇ ਉਡੇ ਦੇਹਾੜੀ
ਵਾਸ ਨ ਆਵੈ ਵਾਸਿ ਨੋ ਹਉਮੈ ਅਗ ਨ ਚੰਨਣ ਵਾੜੀ
ਸੰਖ ਸਮੁੰਦਹੁ ਸਖਣਾ ਗੁਰਮਤ ਹੀਣਾ ਦੇਹ ਵਿਗਾੜੀ
ਸਿੰਮਲੁ ਬਿਰਖੁ ਨ ਸਫਲ ਹੋਇ ਆਪ ਗੁਨਾਏ ਵਡਾ ਅਨਾੜੀ
ਮੂਰਖ ਫਟੜ ਪਵੈ ਰਿਹਾੜੀ ॥ ੩੨ ॥ ੪ ॥

ਅੰਨ੍ਹੇ ਅਗੇ ਆਰਸੀ ਨਾਈ ਧਰ ਨ ਵਧਾਈ ਪਾਵੈ
ਬੋਲੇ ਅਗੇ ਗਾਵੀਐ ਸੂੰਮ ਨ ਡੂਮ ਕਵਾਇ ਪੈਨਾਵੈ
ਪੁਛੈ ਮਸਲਤਿ ਗੁੰਗਿਅਹੁ ਵਿਗੜੈ ਕੰਮੁ ਜਵਾਬ ਨ ਆਵੈ
ਫੁਲਵਾੜੀ ਵੜ ਗੁਣ ਗੁਣਾ ਮਾਲੀਨੋ ਨ ਇਨਾਮ ਦਿਵਾਵੈ
ਲੂਲ੍ਹੇ ਨਾਲ ਵਿਵਾਹੀਐ ਕਿਵ ਗਲ ਮਿਲੈ ਕਾਮਣਿ ਗਲ ਲਾਵੈ
ਸਭਨਾਂ ਚਾਲ ਸੁਹਾਵਣੀ ਲੰਗੜਾ ਕਰੇ ਲਖਾਉ ਲੰਗਾਵੈ
ਲੁਕੈ ਨ ਮੂਰਖ ਆਪੁ ਲਖਾਵੈ ॥ ੩੨ ॥ ੫ ॥

ਉਪਰਲੀ ਪਉੜੀ ਵਿਚ ਹਾਸੇ ਦੀ ਪੁਠ ਦੇ ਕੇ ਨਿਖੇਧੀ ਦੀ ਟਾਰ

ਸਵਾਰੀ ਹੈ ?

ਮਹਾਂ ਕਵੀ ਸੋਸਾਇਟੀ ਨੂੰ ਡਿਗਾਣ ਵਾਲੇ, ਧਾਰਮਿਕ ਭਾਈ ਚਾਰਕ ਤੇ ਹੋਰ ਤਰ੍ਹਾਂ ਦੇ ਖਿਆਲਾਂ ਦਾ ਡਟ ਕੇ ਵਿਰੋਧ ਕਰਦਾ ਹੈ। ਹੌਸਲੇ ਨਾਲ ਤੇ ਅਕਲ ਨਾਲ ਕਾਜ਼ੀਆਂ ਤੇ ਹਾਕਮਾਂ ਨੂੰ ਵੀ ਗਜ਼ਬ ਦਾ ਛਾਂਦਾ ਦੇਂਦਾ ਹੈ । ਉਲਟੀ ਵਾੜ ਖੇਤੀ ਨੂੰ ਖਾਂਦੀ ਕਹਿ ਕੇ ਜ਼ਬਰਦਸਤ ਚੋਟ ਕਰਦਾ ਹੈ। ਕਾਜ਼ੀਆਂ ਦੇ ਸਾਹਮਣੇ ਖੜਾ ਹੋ ਕੇ ਕਹਿੰਦਾ ਹੈ:—

ਕਾਜ਼ੀ ਹੋਏ ਰਿਸ਼ਵਤੀ ਵਢੀ ਲੈ ਕੇ ਹਕ ਗਵਾਈ।

ਨਿੰਦਾ ਦਾ ਹਥਿਆਰ ਜਣਾ ਖਣਾ ਨਹੀਂ ਚਲਾ ਸਕਦਾ। ਉਹ ਸੂਝ ਸ਼ਰਾਫਤ ਦੀ ਹੱਦ ਟੱਪ ਕੇ ਹੋਛਪੁਣੇ ਤੇ ਲੜਾਈ ਦੰਗੇ ਉਤੇ ਉਤਰ ਆਉਂਦਾ ਹੈ। ਏਸ ਮਹਾਂਕਵੀ ਦਾ ਏਸ ਮਦਾਨ ਵਿਚ ਕੋਈ ਟਾਕਰਾ ਕਰ ਹੀ ਨਹੀਂ ਸਕਦਾ ।

ਏਸ ਹਿੱਸੇ ਦਾ ਮੁਕਾ ਹਾਸੇ ਤੇ ਹੀ ਕਰਨਾ ਠੀਕ ਹੈ। ਭਾਈ ਸਾਹਿਬ ਵਿਦੂਸ਼ਕ ਜਾਂ ਫੂਲ ਜਾਂ ਮਖੌਲੀਏ ਜਾਂ ਭੰਡ ਨੂੰ ਆਪਣਾ ਪਾਤਰ ਨਹੀਂ ਬਣਾਂਦੇ । ਮੂਰਖ ਦੀ ਕਰਣੀ ਇਉਂ ਬਿਆਨ ਕਰਦੇ ਹਨ ਕਿ ਦਿਲ ਅਪਣੇ ਆਪ ਗੁਟਕਦਾ ਹੈ। ਹਾਸੇ ਦਾ ਜਜ਼ਬਾ ਇਨਸਾਨ ਨੂੰ ਤਾਜ਼ਗੀ ਬਖਸ਼ਦਾ ਹੈ । ਅਸਲ ਹਾਸ ਵਿਚ ਚੋਭ ਆਦਿ ਨਹੀਂ ਹੋਂਦੀ ਹਾਸ ਜਿਊਂਦੇ ਸਾਹਿੱਤ ਦੀ ਨਿਸ਼ਾਨੀ ਹੈ। ਹਾਸ ਰਸ ਦਾ ਧਨੀ,ਮਹਿਫਲ ਦਾ ਸ਼ਿੰਗਾਰ ਹੋਂਦਾ ਹੈ। ਹਾਸ ਵਿਗੜੀ ਬਣਾਂਦਾ ਤੇ ਟੁੱਟੀ ਗੰਢਦਾ ਹੈ। ਹਾਸ ਸੁਖ ਚੈਣ ਦੀ ਖੁਮਾਰੀ ਹੈ । ਵਾਰਾਂ ਦੇ ਮਹਾ ਕਵੀ ਦਾ ਹਾਸਾ ਨਰੋਇਆ ਹੈ। ਹਾਸੇ ਵਿਚ ਬਿਅਰਥ ਗਲਾਂ ਵੀ ਅਰਥ ਭਰੀਆਂ ਲਗਦੀਆਂ ਹਨ। ਅਸਲ ਹਾਸਾ ਅਰਥ ਭਰਪੂਰ ਹੋਂਦਾ ਹੈ। ਹਾਸੇ ਦਾ ਬਿਆਨ ਕਰਦਿਆਂ ਗੁਰਦਾਸ ਜੀ ਉਪਦੇਸ਼ ਦੇਈ ਜਾਂਦੇ ਹਨ:—

ਗਾਈ ਘਰ ਗੋਸਾਈਆਂ ਮਾਧਾਨ ਘੜਾਏ
ਘੋੜੇ ਸੁਣਿ ਸਉਦਾਗਰਾਂ ਚਾਬਕ ਮੁਲਿ ਆਏ

ਵੇਖ ਪਰਾਏ ਖਲਵਾੜ ਨੂੰ ਘਰ ਗਾਹੁ ਘਤਾਏ
ਸੁਇਨਾ ਹਥ ਸਰਾਫ ਦੇ ਸੁਨਿਆਰ ਸਦਾਏ
ਅੰਦਰ ਢੋਈ ਨਾ ਲਹੈ ਬਾਹਰ ਬਾਟਾਏ
ਵੇਮੁਖ ਬੱਦਲ ਚਾਲ ਹੈ ਕੂੜੇ ਆਲਾਏ        ੩੪–੧੧

ਜੁੱਧ ਦੀ ਵਾਰ ਵਿਚ ਕਿਤੇ ਕਿਤੇ ਸਿਆਣੇ ਕਵੀ ਨੇ ਹਾਸਾ ਸਮੋਇਆ ਹੋਂਦਾ ਹੈ। ਭਾਈ ਸਾਹਿਬ ਦੀਆਂ ਵਾਰਾਂ ਵਿਚ, ਹਾਸਾ ਵਾਰਾਂ ਦਾ ਅੰਗ ਜਿਹਾ ਬਣਿਆਂ ਹੋਂਦਾ ਹੈ। ਵੱਡੀ ਖੂਬੀ ਇਹ ਹੈ ਕਿ ਹਾਸਾ ਹਾਸੇ ਵਾਸਤੇ ਨਹੀਂ ਲਿਖਿਆ ਹੋਇਆ। ਮੂਰਖਾਂ ਦੇ ਕਰਤਬ ਉੱਤੇ ਹਾਸਾ ਆਉਂਦਾ ਹੈ ਤੇ ਬੁੱਧੀ ਦੇ ਪੋਣੇ ਨਾਲ ਪੁਣਕੇ ਛਾਣਕੇ ਬਾਟਿਆਂ ਵਿਚ ਰੰਗ ਦਿਖਾਉਂਦਾ ਹੈ।

ਭਾਈ ਸਾਹਿਬ ਅੱਗੇ ਸਰਹੋਂ ਦੇ ਤੇਲ ਦਾ ਚਮੁਖੀਆ ਦੀਵਾ ਬਲ ਰਿਹਾ ਹੈ। ਚੌਂਕੀ ਉੱਤੇ ਪਤਰੇ ਪਏ ਹੋਏ ਹਨ। ਕਲਮਦਾਨ ਵਿਚ ਕਿਲਕਾਂ ਕਾਨੀਆਂ ਪਈਆਂ ਹੋਈਆਂ ਹਨ। ਸੱਜੀ ਅਰਕ ਚੌਂਕੀ ਤੇ ਹੈ ਤੇ ਹਥੇਲੀ ਠੋਡੀ ਥੱਲੇ। ਪਹਿਲੀਆਂ ਦੋਹਾਂ ਉਂਗਲਾਂ ਵਿਚ ਕਲਮ ਹੈ ਤੇ ਮੁਸਕਰਾ ਰਹੇ ਹਨ, ਆਪਣੇ ਸਾਹਮਣੇ ਕੁਝ ਬੰਦਿਆਂ ਨੂੰ ਦੇਖ ਕੇ ਦਾਨੇ ਹਾਸੇ ਵਿਚ ਤਰਸ ਤੇ ਭਲਾਈ ਹੋਂਦੀ ਹੈ। ਇਹ ਹਮਦਰਦੀ ਕਰ ਰਹੇ ਹਨ ਮੂਰਖਾਂ ਮੂੜ੍ਹਾਂ ਮਨਮੁਖਾਂ ਆਦਿ ਨਾਲ ਜਿਨ੍ਹਾਂ ਦੇ ਚਿਹਰਿਆਂ ਤੇ ਕੁਝ ਨਿੰਦਿਆ ਗੜੁੱਚੇ ਦ੍ਰਿਸ਼ਟਾਂਤਾਂ ਆਦਿ ਦਾ ਸ਼ੇਡ ਪੈਂਦਾ ਹੈ, ਪਰ ਇਹ ਬੁਰਾ ਨਹੀਂ ਲਗਦਾ। ਇਹ ਕਾਲਖ ਨਹੀਂ ਜਾਪਦੀ।

ਇਹਨਾਂ ਦਾ ਹਾਸਾ ਮੂਰਖ ਪੁਣੇ ਤੋਂ ਹੋੜਦਾ ਹੈ, ਦੂਜੇ ਲਫ਼ਜ਼ੀਂ ਅਕਲ ਮੰਦੀ ਦੀ ਮਦਦ ਕਰਦਾ ਹੈ। ਨਿਸ਼ਾਨੀ ਛੰਦ ਵਿਚ ਜਿਸ ਨਾਲ ਵਾਰ ਦੀ ਘੂਕਰ ਬਝ ਜਾਂਦੀ ਹੈ ਏਥੇ ਹੀ ਗੁਰੂ ਦਾਸ ਜੀ ਦੀ ਕਲਮ ਦਾ ਲੋਹਿਆ ਮੰਨਣਾ ਪੈਂਦਾ ਹੈ। ਏਸ ਹਾਸੇ ਵਿਚ ਠਰ੍ਹੰਮਾ ਹੈ, ਨਵੀਨਤਾ

ਹੈ, ਅਗਾਂਹ ਵਧੂ ਪਣ ਹੈ। ਮੂਰਖ ਦਾ ਮੂੰਹ ਤਵੇ ਦੀ ਪਿੱਠ ਹੈ, ਸਿਰ ਉਹਦਾ ਮੋਢਿਆਂ ਵਿਚ ਇਉਂ ਵੜਿਆ ਹੋਇਆ ਹੈ ਜਿਵੇਂ ਕੱਛੂ ਦੀ ਸਿਰੀ ਅੰਦਰ ਹੀ ਧਸੀ ਹੋਂਦੀ ਹੈ ਆਦਿ ਤਸ਼ਬੀਹਾਂ ਦੇ ਕੇ ਹਾਸਾ ਪੈਦਾ ਕੀਤਾ ਜਾਂਦਾ ਹੈ, ਪਰ ਉਹ ਖਿੜ ਖਿੜਾ ਕੇ ਦਰਸ਼ਨ ਦੇਂਦਾ ਹੈ। ਅਜਿਹੇ ਹਾਸੇ ਨੂੰ ਪੰਡਿਤ ਵਿਸ਼ਵ ਨਾਥ ਸਿਆਲ ਕੋਟੀ ਨੇ ਨੀਵਾਂ ਹਾਸਾ ਗਿਣਿਆ ਹੈ। ਇਹ ਢਿਡ ਪਾੜ ਹਾਸਾ ਚੰਗਾ ਨਹੀਂ ਗਿਣਿਆ ਗਿਆ। ਮੁਕਦੀ ਗਲ ਭਾਈ ਸਾਹਿਬ ਹਸਦੇ ਹਨ ਤਾਂ ਵਖੀਆਂ ਦੂਹਰੀਆਂ ਨਹੀਂ ਹੋਂਦੀਆਂ ਹਾਸੇ ਦੀ ਡੋਜ਼, ਸਮਝ ਬੁਝ ਕੇ ਦੇਂਦੇ ਹਨ। ਅਜਿਹਾ ਹਾਸਾ ਸਾਡੇ ਨਾਵਲ ਨਵੀਸਾਂ ਵਿਚ ਵੀ ਘਟ ਹੈ। ਭਾਈ ਸਾਹਿਬ ਦੇ ਉੱਤੇ ਗੁਰਬਾਣੀ ਦੀ ਗੰਭੀਰਤਾ ਦੀ ਛਾਪ ਹੈ ਤੇ ਉਹਦੇ ਕਾਰਨ ਹਾਸਾ ਸੁਧ ਹੋ ਗਿਆ ਹੈ।

# ਅਕਲ ਤੇ ਜਜ਼ਬਾ

ਜਿਸ ਤਰ੍ਹਾਂ ਬਹੁਮੁਖੀ ਗਿਆਨ ਤੇ ਉਡਾਰੀ ਜਾਂ ਕਲਪਣਾ, ਵਿਓਂਤ ਸ਼ਕਤੀ ਥੱਲੇ ਠੀਕ ਰਹਿੰਦੀ ਹੈ, ਏਸੇ ਤਰ੍ਹਾਂ ਜਜ਼ਬਾ ਅਕਲ ਦੇ ਥੱਲੇ ਨਹੀਂ ਤਾਂ ਨਾਲ ਨਾਲ ਜ਼ਰੂਰ ਚਲਣਾ ਚਾਹੀਦਾ ਹੈ। ਜੇ ਨਿਰਾ ਜਜ਼ਬਾ ਵਹਿ ਤੁਰੇ ਤਾਂ ਫਬਦਾ ਨਹੀਂ। ਅੰਤ ਹਰ ਤਰ੍ਹਾਂ ਦੀ ਬੁਰੀ ਹੋਂਦੀ ਹੈ। ਜਜ਼ਬਾ ਅਤ ਕਰੇ ਤਾਂ ਕਰਣਾ ਰਸ ਅਲਾਹਣੀ ਬਣ ਕੇ ਰਹਿ ਜਾਂਦਾ ਹੈ। ਦਰਿਆ ਕੰਢਿਆਂ ਜਾਂ ਮਣਾਂ ਦੇ ਅੰਦਰ ਵਹੇ ਤਾਂ ਪਾਣੀ ਦੀ ਸੁਹਣੀ ਧਿੱਮੀ ਦਿਲ ਖਿਚਵੀਂ ਚਾਲ ਹੁੰਦੀ ਹੈ। ਜੇ ਹੜ ਆ ਜਾਵੇ ਤਾਂ ਪਾਣੀ ਗੰਦਲਾ ਤੇ ਓਸ ਉਤੇ ਭਾਤ ਭਾਂਤ ਦੀ ਕੋਝੀ ਸ਼ੈ ਰੁੜ੍ਹਦੀ ਦਿਸਦੀ ਹੈ। ਜਜ਼ਬੇ ਦਾ ਐਨ ਇਹੋ ਹਾਲ ਹੈ। ਜਜ਼ਬਾ ਹੀ ਸ਼ਾਇਰ ਤੋਂ ਲਿਖਵਾਂਦਾ ਹੈ ਤੇ ਜਜ਼ਬਾ ਹੀ ਸ਼ਾਇਰ ਨੂੰ ਆਮ ਜਿਹਾ ਬਣਾਂਦਾ ਹੈ। ਕਵੀ ਦੀ ਓਸ ਵੇਲੇ ਕੀਮਤ ਘਟਦੀ ਹੈ ਜਿਸ ਵੇਲੇ ਗੰਦਲੇ ਜਜ਼ਬੇ ਦਾ ਹੜ ਆਉਂਦਾ ਹੈ। ਅੰਗਰੇਜ਼ੀ ਦੇ ਕਵੀ ਗ੍ਰੇ ਦੀ ਐਲੇਜੀ ਲੈ ਲਵੋ ਤੇ ਏਧਰ ਨੈਣਾਂ ਦੀ ਅਲਾਹਣੀ ਜਾਂ ਵੈਣ ਲੈ ਲਵੋ। ਪੰਜਾਬੀ ਵਿਚ ਵੀ ਸਿਆਣੇ ਸ਼ਾਇਰਾਂ ਕਰਣਾ ਰਸ ਲਿਆਂਦਾ ਹੈ। ਹਾਸ਼ਮ ਦੀ ਸੱਸੀ ਕਰਣਾ ਦੀ ਮੂਰਤ ਹੈ। ਹਾਫ਼ਜ਼ ਬਰਖ਼ੁਰਦਾਰ ਦੇ ਕਿੱਸੇ ਵਿਚ ਸਾਹਿਬਾਂ ਮਰਦੀ ਹੈ ਤਾਂ ਪਸ਼ੂ ਪੰਛੀ ਜੰਗਲ ਪਾਸੋਂ ਵੈਣ ਪਵਾਂਦਾ ਹੈ। ਜੜ੍ਹ ਚੀਜ਼ਾਂ ਵੀ ਰੋਂਦੀਆਂ ਹਨ ਤੇ ਓਪਰੀਆਂ ਨਹੀਂ ਲਗਦੀਆਂ। ਕਿਉਂ? ਇਹਦਾ ਉਤਰ ਹੈ ਕਿ ਜਜ਼ਬਾ ਅਕਲ ਨਾਲ ਦਿਖਾਇਆ ਹੋਂਦਾ ਹੈ, ਹੁਨਰ

ਨਾਲ ਬਿਆਨ ਕੀਤਾ ਹੋਂਦਾ ਹੈ ਜਾਂ ਤਮੀਜ਼ ਨਾਲ ਪਾਠਕ ਦੇ ਪੇਸ਼
ਕੀਤਾ ਹੋਂਦਾ ਹੈ ।

ਭਾਈ ਸਾਹਿਬ ਜਜ਼ਬੇ ਨੂੰ ਅਕਲ ਨਾਲ ਚਲਾਂਦੇ ਹਨ ।
ਏਸੇ ਕਾਰਨ ਕਿਸੇ ਜਜ਼ਬੇ ਦੀ ਕੁਝ ਘਾਟ ਪਰਤੀਤ ਹੋਂਦੀ ਹੈ । ਵਾਰਾਂ
ਵਿਚ ਅਕਲ ਦ੍ਰਿਸ਼ਟਾਂਤਾਂ ਦਾ ਰੂਪ ਧਾਰ ਕੇ ਚਲਦੀ ਹੈ । ਜਿਹਾ ਕਿ
ਨਿੰਦਾ ਤੇ ਹਾਸੇ ਵਿਚ ਦੱਸਿਆ ਹੈ । ਇਹੋ ਹੀ ਗਲ ਉਡਾਰੀ, ਤੇ
ਖਿਆਲ ਜਾਂ ਸੂਝ ਦੀ ਲਾਂਘੀ ਬਹਾਰ ਹੈ ਪਰ ਗੁਰਬਾਣੀ ਆਦਿ ਤੋਂ
ਜਜ਼ਬੇ ਦੀ ਘਾਟ ਦੀ ਗਵਾਹੀ ਵੀ ਭਰਾ ਦੇਂਦੀ ਹੈ । ਵੇਖਿਆ ਜਾਏ
ਤਾਂ ਗੁਰੂ ਦਾਸ ਜੀ ਓਨੇ ਜਜ਼ਬਿਉਂ ਖਾਲਮ ਖਲੀ ਨਹੀਂ ਜਿੰਨਾ
ਦਿਸਦੇ ਹਨ । ਦ੍ਰਿਸ਼ਟਾਂਤਾਂ ਦਾ ਨਵਾਂ ਰਸਤਾ ਫੜਕੇ ਕਿਸੇ ਵੇਲੇ ਓਪਰੇ
ਲਗਦੇ ਹਨ । ਗੁਰਬਾਣੀ ਵਿਚ ਨਿਰਾ ਜਜ਼ਬਾ ਨਹੀਂ ਚਲਦਾ, ਹੜ
ਨਹੀਂ ਬਣਦਾ, ਦਰਿਆ ਵਾਂਗ ਚਲਿਆ ਚਲਦਾ ਹੈ । ਕੰਢਿਆਂ ਵਿਚ
ਚਲਣਾ ਹੀ ਅਕਲ ਨਾਲ ਚਲਣਾ ਹੈ । ਗੁਰਬਾਣੀ ਦਾ ਸ਼ਬਦ, ਸ਼ਬਦ
ਹਜ਼ਾਰੇ ਵਾਲਾ ਹੀ ਵੇਖੋ:-

ਮੇਰਾ ਮਨ ਲੋਚੈ ਗੁਰਦਰਸਨ ਤਾਈ
ਬਿਲਪ ਕਰੇ ਚਾਤ੍ਰਿਕ ਕੀ ਨਾਈ

ਮਹਾਂ ਕਵੀ ਦੇ ਦਿਲੋਂ ਗਲ ਨਿਕਲੀ। ਵਾਪਰ ਰਹੀ ਗਲ
ਨੂੰ ਦਸਿਆ ਹੈ ਹੁਨਰ ਨਾਲ ਅਕਲ ਨਾਲ । ਜਿਸ ਵੇਲੇ ਦੂਜੀ ਤੁਕ ਆਖੀ
ਹੈ, ਤਾਂ ਤਸ਼ਬੀਹ ਦਿਸਦੀ ਹੈ । ਉਪਮਾ ਅਕਲ ਸੂਝ ਨਾਲ ਹੀ ਕਹੀ
ਜਾਂਦੀ ਹੈ । ਬਾਲ-ਮਹਾਂ ਕਵੀ ਚਾਤ੍ਰਿਕ ਦੀ ਨਿਆਈ ਵਿਰਲਾਪ ਕਰ
ਰਿਹਾ ਹੈ । ਉਪਮਾ ਲੁਕੀ ਹੋਈ ਹੈ ਜਜ਼ਬੇ ਦੇ ਥੱਲੇ । ਗਲ ਅਕਲੋਂ
ਅਲੰਕਾਰੋਂ ਕੋਰੀ ਨਹੀਂ ।

ਭਾਈ ਸਾਹਿਬ ਦੀ ਖ਼ੂਬੀ ਇਹ ਹੈ ਕਿ ਅਕਲ ਲੜਾਈ ਤੇ
ਜਜ਼ਬਾ ਚਮਕਾਈ ਜਾਂਦੇ ਹਨ । ਗੁਰੂ ਹਰਿਗੋਬਿੰਦ ਜੀ ਦੇ ਦਰਬਾਰ

ਵਿਚ ਹਾਜ਼ਰ ਹੋਏ ਤੇ ਬਨਾਰਸ ਜਾਣ ਦੀ ਖਿਮਾ ਮੰਗਦੇ ਹਨ। ਅਰਜ਼ੀ ਨਵੀਂ ਕਿਸਮ ਦੀ ਹੈ ਤੇ ਕਰੁਣਾ ਦਾ ਜਜ਼ਬਾ ਅਕਲ ਨਾਲ ਦਿਖਾਇਆ ਹੈ। ਪਉੜੀ ਪੜ੍ਹਦਿਆਂ ਪਾਠਕ ਦਾ ਦਿਲ ਵੀ ਪਸੀਜਦਾ ਹੈ ਤੇ ਦਿਮਾਗ਼ ਉਤੇ ਵੀ ਅਸਰ ਹੋਂਦਾ ਹੈ। ਜਜ਼ਬੇ ਤੇ ਅਕਲ ਨੇ ਭਾਈ ਸਾਹਿਬ ਦੀ ਸਿਰ ਤੋਂ ਪੈਰਾਂ ਤਕ ਤਰਲੇ ਮਿਨਤ ਭਰੀ ਤਸਵੀਰ ਹੀ ਨਹੀਂ ਖਿੱਚੀ, ਸਗੋਂ ਅਕਲ ਦੀਆਂ ਅਖਾਂ ਅੱਗੇ ਗੁਰੂ ਜੀ ਸਜੇ ਤੇ ਕਰੁਣਾ ਨਾਲ ਦ੍ਰਵੇ ਪਰਤੀਤ ਹੋਂਦੇ ਹੈਨ। ਗੁਰਦੇਵ ਅੰਤਲੀ ਕਲੀ ਸੁਣਕੇ ਤਾਂ ਰਹਿ ਹੀ ਨਹੀਂ ਸਕਦੇ:-

*ਜੇ ਗੁਰ ਭਰਮਾਏ ਸਾਂਗ ਕਰ ਕਿਆ ਸਿਖ ਵਿਚਾਰਾ

ਭਾਈ ਸਾਹਿਬ ਨੇ ਅਪਣੇ ਜਜ਼ਬੇ ਦੀ ਤਸਵੀਰ ਤਾਂ ਖਿਚਣੀ ਹੀ ਸੀ। ਅਕਲ ਨੇ ਗੁਰਦੇਵ ਦੀ ਤਸਵੀਰ ਸੁਝਾ ਦਿੱਤੀ ਹੈ। ਜੇ ਅਕਲ 'ਭਰਮਾਏ ਸਾਂਗ ਕਰ ਨਾ' ਕਹਿੰਦੀ ਤਾਂ ਗੁਰਦੇਵ ਦੀ ਤਸਵੀਰ ਨਹੀਂ ਸੀ ਵਹਿਣੀ। ਅਕਲ ਵੀ ਕਾਮਯਾਬ ਤਦੇ ਹੋਈ ਜੇ ਜਜ਼ਬੇ ਨਾਲ ਇਕ ਜਾਣ ਹੋਈ ਹੈ । ਨਿਰੇ ਜਜ਼ਬੇ ਨੇ ਤਾਂ ਭਾਈ ਸਾਹਿਬ ਨੂੰ ਰੋਂਦੇ ਕੁਰਲਾਂਦੇ ਦਸਣਾ ਸੀ। ਮਾਂ ਦਾ ਪੁਤ ਨੂੰ ਜ਼ਹਿਰ ਦੇਣਾ ਅਕਲ ਨਾਲ ਸਵਾਲ ਕਰਨਾ ਹੈ ਤੇ ਫੇਰ ਪੁਛਣਾ ਤਿਸ ਕੌਣ ਪਿਆਰਾ ? ਸਵਾਲ ਜਵਾਬ ਜਜ਼ਬੇ ਦੇ ਵਸ ਦੀ ਗਲ ਨਹੀਂ, ਅਕਲ ਦੀ ਹੈ। ਬੌਧਿਕ ਅੰਸ਼ ਭਾਵ ਨਾਲ ਮਿਲਣਾ ਚਾਹੀਦਾ ਹੈ ।

ਬੌਧਿਕ ਅੰਸ ਹਰ ਗਲ ਵਿਚ ਹੋਂਦਾ ਹੈ ਤੇ ਹੋਣਾ ਚਾਹੀਦਾ ਹੈ। ਤੁਸੀ ਕੋਈ ਅਖਾਣ ਲੈ ਲਵੋ ਆਮ ਤੌਰ ਤੇ ਉਹਦੇ ਵਿਚ ਬੌਧਿਕ ਅੰਸ਼ ਹੋਵੇਗਾ । ਅਨਭਵ ਜਾਂ ਤਜਰਬੇ ਨੂੰ ਬੁੱਧੀ ਨੇ ਫੜਨਾ ਹੈ। ਖੁਦ ਵੇਖ ਜਾਂ ਸੁਣ ਕੇ ਜਦੋਂ ਬਿਆਨ ਕਰਨਾ ਹੈ ਓਦੋਂ ਬੁੱਧੀ ਦਾ ਹੱਥ ਹੋਵੇਗਾ। ਦੇਖਣ ਵਾਲੀ ਏਨੀ ਗਲ ਹੈ ਕਿ ਬੁੱਧੀ ਤੇ ਜਜ਼ਬਾ ਸਾਵੇਂ ਰਹਿਣ।

---

*ਏਸ ਕਿਤਾਬ ਦੇ ੨੬ ਸਫ਼ੇ ਉੱਤੇ ਪਉੜੀ ਹੈ।

ਭਾਈ ਸਾਹਿਬ ਦੀ ਸਤਵੀਂ ਵਾਰ ਵਿਚ ਬੁੱਧੀ ਜ਼ਿਆਦਾ
ਮਤਕਾਰ ਦਿਖਾਂਦੀ ਹੈ । ਜਜ਼ਬਾ ਘਟਦਾ ਜਾਂਦਾ ਹੈ। ਜਜ਼ਬਾ ਸੀ
ਰਮੁਖ-ਪਿਆਰ ਜਾਂ ਗੁਰਮੁਖ-ਸਤਿਕਾਰ ਦਾ। ਆਪਣੇ ਬਹੁਮੁਖੀ
ਗਿਆਨ ਦੇ ਜ਼ੋਰ ਨਾਲ ਮਜ਼ਮੂਨ ਨਿਭਾਇਆ ਜਾ ਰਿਹਾ ਹੈ।ਗੁਰਮੁਖ ਹਰ
ਗੱਲੋਂ ਉੱਚਾ ਕੀਤਾ ਹੈ ਪਰ ਅਕਲ ਦੇ ਜ਼ੋਰ। ਦਿਲੋਂ ਗਲ ਉੱਠੀ ਸੀ,
ਗੁਰਮੁਖ ਨੂੰ ਵਡਾ ਦਿਖਾਵਾਂ। ਅਕਲ ਨੇ ਜ਼ਮੀਨ ਆਸਮਾਨ ਦੀਆਂ ਚੀਜ਼ਾਂ
ਇਕੱਠੀਆਂ ਕਰ ਦਿੱਤੀਆਂ। ਜਜ਼ਬਾ ਛੋਟਾ ਸੀ ਤੇ ਭਾਰ ਪੈ ਗਿਆ ਪੂਰੀ
ਵਾਰ ਦਾ। ਇਹ ਮੰਨਣ ਵਾਲੀ ਗਲ ਹੈ ਕਿ ਓਥੇ ਬਹੁਮੁਖੀ ਗਿਆਨ ਦੀ
ਰੰਗਾਮੇਜ਼ੀ ਬੜੀ ਬਚਿਤਰ ਤੇ ਅਲੌਕਿਕ ਹੈ। ਇਹ ਬਚਿਤਰਤਾ ਤੇ
ਅਲੌਕਿਕਤਾ ਅਕਲ ਦਾ ਸਦਕਾ ਹੈ। ਯਾਹਰਵੀਂ ਵਾਰ ਵਿਚ ਸਿਰਫ
ਸਿੱਖਾਂ ਦੇ ਨਾਂ ਆਏ ਹਨ। ਕਿਤੇ ਕਿਤੇ ਸਿੱਖ ਦੀ ਮਹਿਮਾ ਵੀ ਹੈ। ਨਿਰਾ
ਨਾਵਾਂ ਦਾ ਆਉਣਾ ਯਾਦ ਦਾਸ਼ਤ ਦਾ ਜੌਹਰ ਹੈ ਜੋ ਅਕਲ ਦੇ ਅਧੀਨ
ਹੀ ਰਹਿੰਦੀ ਹੈ। ਜੇ ਭਗਤਾਂ ਦੀ ਵਾਰ ਵਾਕਰ ਸਿੱਖਾਂ ਦੀਆਂ ਸਾਖੀਆਂ
ਆਉਂਦੀਆਂ ਤਾਂ ਗੁਰੂ ਮਹਿਮਾ ਤੇ ਸਿੱਖ-ਪਿਆਰ ਦਾ ਜਜ਼ਬਾ ਅਕਲ
ਦੇ ਨਾਲ ਨਾਲ ਚਲਣਾ ਸੀ ਤੇ ਯਾਹਰਵੀਂ ਵਾਰ ਵੀ ਦਸਵੀਂ ਵਾਰ ਵਾਂਗ
ਰੰਗਾ ਰੰਗ ਦੇ ਜਜ਼ਬੇ ਦੀ ਨੁਮਾਇਸ਼ ਗਾਹ ਹੋਣੀ ਸੀ। ਚਿਤਰ ਕਾਰੀ ਦੇ
ਸ਼ਿਰ ਲੇਖ ਵਿਚ ਧ੍ਰੂ ਤੇ ਦ੍ਰੋਪਤੀ ਆਦਿ ਦੀਆਂ ਪਉੜੀਆਂ ਆਈਆਂ ਹਨ,
ਤੇ, ਸਾਫ ਪਤਾ ਲੱਗਦਾ ਹੈ ਕਿ ਜਜ਼ਬੇ ਦੇ ਨਾਲ ਅਕਲ ਕੰਮ
ਕਰ ਰਹੀ ਹੈ । ਸ੍ਰੀ ਕ੍ਰਿਸ਼ਨ ਮਹਾਰਾਜ ਨੂੰ ਤੀਰ ਲਗ ਗਿਆ ਹੈ।
ਸ਼ਿਕਾਰੀ ਦੇਖ ਕੇ ਰੋਂਦਾ ਹੈ ਹਾੜੇ ਘਤਦਾ ਹੈ, ਜੋ ਅਪਣੇ ਆਪ ਹੀ ਮੂੰਹੋਂ
ਨਿਕਲਣੇ ਸਨ, ਸੋਚਣ ਦੀ ਲੋੜ ਨਹੀਂ ਸੀ। ਫਰਮਾਂਦੇ ਹਨ:—

ਦਰਸ਼ਨ ਡਿੱਠੋਸੁ ਜਾਇਕੈ ਕਰਨ ਪਲਾਵ ਕਰੈ ਪੁਕਾਰੇ

ਵੇਲੇ ਦੀ ਹਾਲਤ ਹੈ,ਅਗਲੀ ਸਤਰ ਹੈ:—

ਗਲ ਵਿਚ ਲੀਤਾ ਕ੍ਰਿਸ਼ਨ ਜੀ ਅਵਗੁਣ ਕੀਤੇ ਹਰਿ ਨ ਚਿਤਾਰੇ

ਉਪਰਲੀ ਤੁਕ ਵਿਚ ਕ੍ਰਿਸ਼ਨ ਜੀ ਦੇ ਜਜ਼ਬੇ ਨੇ ਜ਼ੋਰ ਮਾਰਿਆ ਹੈ ਤੇ ਐਨ ਤਸਵੀਰ ਵੀ ਖਿੱਚੀ ਗਈ ਹੈ, ਪਰ ਨਾਲ ਹੀ ਅਕਲ ਨੇ ਕੰਮ ਕੀਤਾ ਹੈ ਪਈ ਔਗੁਣਾਂ ਨੂੰ ਹਰਿ ਯਾਦ ਨਹੀਂ ਰਖਦਾ। ਇਹ ਗਲ ਕ੍ਰਿਸ਼ਨ ਜੀ ਦੀ ਦਇਆ ਦੇਖ ਕੇ ਅਕਲ ਨੇ ਕਹੀ ਹੈ। ਅਕਲ ਦੀ ਆਖੀ ਗਲ, ਜਿਸਤਰ੍ਹਾਂ ਪਹਿਲਾਂ ਵੀ ਕਿਹਾ ਹੈ ਪਈ ਅਖਾਣ ਕਹਾਣ ਦਾ ਹਕ ਰਖਦੀ ਹੈ।

ਦਸਵੀਂ ਵਾਰ ਦੀਆਂ ਸਾਰੀਆਂ ਅੰਤਲੀਆਂ ਕਲੀਆਂ ਅਕਲ ਨੇ ਕਹਾਈਆਂ ਹਨ ਪਰ ਜਜ਼ਬੇ ਗੜੁੱਚੇ ਪਰਸੰਗ ਨੂੰ ਰਿੜਕ ਮਥ ਕੇ। ਇਹ ਤੁਕਾਂ ਜਜ਼ਬੇ ਦਾ ਮਖਣ ਬਣ ਗਈਆਂ ਹਨ। ਅਖਾਣਾਂ ਵਿਚ ਦੇ ਦਿੱਤੀਆਂ ਹਨ। ਦੋ ਚਾਰ ਮਸਾਲਾਂ ਕਾਫੀ ਹੋਣਗੀਆਂ:-

ਭਗਤ ਰਵਿਦਾਸ ਜੀ ਨੇ ਕਸੀਰਾ ਗੰਗਾ ਦੀ ਭੇਟਾ ਕੀਤਾ। ਗੰਗਾ ਮਾਈ ਨੇ ਓਸ ਦੀ ਭੇਟਾ ਹੱਥ ਅੱਡ ਕੇ ਲੈ ਲੀਤੀ। ਭਗਤ -ਪਿਆਰ ਦੇ ਜਜ਼ਬੇ ਥੱਲੇ ਸਤਰਾਂ ਉਚਾਰੀਆਂ ਹਨ। ਭਗਤ ਦੀ ਵਡਿਆਈ ਬੜੀ ਅਮੋਲਕ ਤੇ ਸਰਲ ਉਪਮਾ ਨਾਲ ਕੀਤੀ ਹੈ ਕਿ ਭਗਤ, ਚਰਣ ਦਾਸੀਆਂ ਗੰਢਦਾ ਇਉਂ ਦਿਸਦਾ ਹੈ ਜਿਵੇਂ ਚੀਥੜੇ ਵਿਚ ਲਾਲ। ਏਥੇ ਵੀ ਅਕਲ ਦਾ ਹੀ ਚਮਤਕਾਰ ਹੈ। ਅਖੀਰ ਕਹਿੰਦੇ ਹਨ:–

ਭਗਤ ਜਨਾਂ ਹਰਿ ਮਾਂ ਪਿਉ ਬੇਟਾ।

ਉਪਰਲੀ ਕਲੀ ਸੋਚ ਕੇ ਕਹੀ ਹੈ ਪਰ ਮਾਂ ਪੁਤ ਤੇ ਪਿਉ ਪੁਤ ਦੇ ਪਿਆਰ ਦਾ ਜਜ਼ਬਾ ਮੂਰਤੀ ਮਾਨ ਹੋ ਜਾਂਦਾ ਹੈ। ਮਾਂ ਪਿਓ ਬੇਟੇ ਨੂੰ ਸੋਚੀ ਜਾਓ ਤਾਂ ਵੀ ਸਵਾਦ ਹੀ ਸਵਾਦ ਆਵੇਗਾ। ਇਹ ਕਰਾਮਾਤ ਹੈ ਅਕਲ ਤੇ ਜਜ਼ਬੇ ਦੀ। ਅਸਲੀ ਸ਼ਾਇਰੀ ਅਕਲ

ਤੇ ਜਜ਼ਬੇ ਦਾ ਮੇਲ ਹੈ।

ਭਗਤ ਧੰਨਾ ਜੀ ਪੰਡਿਤ ਨੂੰ ਪੂਜਾ ਕਰਦੇ ਦੇਖਦੇ ਹਨ। ਇਕ ਠਾਕੁਰ ਬੜੀ ਹਲੀਮੀ ਨਾਲ ਮੰਗਦੇ ਹਨ। ਮਿਨਤਾਂ ਮਗਰੋਂ ਬ੍ਰਾਹਮਨ ਦੇਵਤਾ ਵੱਟਾ ਵਲ੍ਹੇਟ ਕੇ ਦੇਂਦਾ ਹੈ। ਲੱਸੀ ਦਾ ਛੰਨਾ, ਜੱਟ ਭਗਤ ਅਗੇ ਕਰਦਾ ਹੈ। ਹਾੜੇ ਮਿੰਨਤਾਂ ਰਾਹੀਂ ਜਜ਼ਬਾ ਨਿਕਲਦਾ ਹੈ। ਇਹ ਗਲ ਵੇਖ ਕੇ ਗੁਰਾਂ ਦੇ ਦਾਸ ਅਕਲ ਦਾ ਰੰਗ ਇਉਂ ਚੜ੍ਹਾਂਦੇ ਹਨ:-

ਭੋਲਾ ਭਾਉ ਗੋਬਿੰਦ ਮਿਲਾਵੈ।

ਸੰਸਕ੍ਰਿਤ ਦੇ ਸਾਹਿਤਾਚਾਰੀਆਂ ਨੇ ਨਾਇਕਾ ਭੇਦ ਦੀ ਇਕ ਕਿਸਮ ਮੁਗਧਾ ਨਾਇਕਾ ਰਖੀ ਹੈ। ਇਹ ਬਿਲਕੁਲ ਅਲੜ੍ਹ ਹੋਂਦੀ ਹੈ।

ਅਲੜ੍ਹ ਪੁਣੇ ਦੀ ਵਧੀਆ ਮਸਾਲ ਅਮਰੁਸ਼ ਕਵੀ ਦੇ ਸ਼ੱਤਕ ਦੇ ਸ਼ਲੋਕ ਦਾ ਟੁੱਟਾ ਫੁੱਟਾ ਤਰਜਮਾ ਇਉਂ ਹੈ:-

ਹੈਂ! ਅਲੜ੍ਹੇ ਅਲੜ੍ਹਪਣ ਅੰਦਰ ਉਮਰ ਗੁਜ਼ਾਰੀ ਜਾਵੇਂ ਨੀ
ਨਾਲ ਪਤੀ ਦੇ ਤੇੜੇ ਕਸ ਕੇ ਕਿਉਂ ਨਾ ਮਾਨ ਵਧਾਵੇਂ ਨੀ
ਸੁਣਦਿਆਂ ਹੀ ਭੋਲੀ ਬੋਲੀ ਕਿਸ ਤੇਰੀ ਮਤ ਮਾਰੀ ਨੀ
ਹਿਰਦੇ ਦੇ ਵਿਚ ਪ੍ਰੀਤਮ ਬੈਠਾ ਸੁਣ ਨ ਲਵੇ ਗਲ ਸਾਰੀ ਨੀ।

ਭੋਲੇ ਪਣ ਦਾ ਅਜਿਹਾ ਹੀ ਹਾਲ ਧੰਨੇ ਦਾ ਹੈ:-

ਪੱਥਰ ਇਕ ਪਲੇਟ ਕਰ ਦੇ ਧੰਨੇ ਨੋ ਗੋਲ ਛੁਡਾਵੈ
ਠਾਕੁਰ ਨੋ ਨੁਵਾਲ ਕੈ ਛਾਹਿ ਰੋਟੀ ਲੈ ਭੋਗ ਚੜ੍ਹਾਵੈ
ਹੱਥ ਜੋੜ ਮਿਨਤ ਕਰੈ ਪੈਰੀ ਪੈ ਪੈ ਬਹੁਤ ਮਨਾਵੈ

... ... ...

ਹੁਣ ਆਈ ਅਖੀਰਲੀ ਤੁਕ ਅਕਲ ਨਾਲ ਜਜ਼ਬੇ ਦਾ ਨਿਸਤਾਰਾ ਕਰਨ:-

ਭੋਲਾ ਭਾਉ ਗੋਬਿੰਦ ਮਿਲਾਵੈ

ਦ੍ਰੋਪਤੀ ਦੀ ਬੇਪਤੀ ਹੋਈ। ਲਜ ਕਜ ਭਗਵਾਨ ਬਹੁੜੇ ਹਨ ਤਾਂ ਜਜ਼ਬੇ ਤੇ ਸੋਚ ਵਾਲੀ ਗਲ ਇਉਂ ਆਖੀ ਹੈ:-

ਨਾਥ ਅਨਾਥਾਂ ਬਾਣ ਧੁਰਾਂ ਦੀ

ਏਸ ਵਾਰ ਦੀ ਇਕ ਪੂਰੀ ਪਉੜੀ ਵੀ ਮਸਾਲ ਵਜੋਂ ਹਾਜ਼ਰ ਹੈ:-

ਹੋਇ ਬਿਰਕਤ ਬਨਾਰਸੀ ਰਹਿੰਦਾ ਰਾਮਾ ਨੰਦ ਗੁਸਾਈ
ਅੰਮ੍ਰਿਤ ਵੇਲੇ ਉਠਕੈ ਜਾਂਦਾ ਗੰਗਾ ਨ੍ਹਾਵਣ ਤਾਈ
ਅਗੋ ਹੀ ਦੇ ਜਾਇਕੈ ਲੰਮਾ ਪਿਆ ਕਬੀਰ ਤਿਥਾਈਂ
ਪੈਰੀ ਟੁੰਬ ਉਠਾਲਿਆ ਬੋਲਹੁ ਰਾਮ ਸਿਖ ਸਮਝਾਈ
ਜਿਉ ਲੋਹਾ ਪਾਰਸ ਛੁਹੇ ਚੰਦਨ ਵਾਸ ਨਿੰਮ ਮਹਿਕਾਈ
ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ
ਅਚਰਜ ਨੋ ਅਚਰਜ ਮਿਲੈ ਵਿਸਮਾਦੈ ਵਿਸਮਾਦ ਮਿਲਾਈ
ਝਰਣਾ ਝਰਦਾ ਨਿਝਰਹੁੰ ਗੁਰਮੁਖ ਬਾਣੀ ਅਘੜ ਘੜਾਈ
ਰਾਮ ਕਬੀਰੈ ਭੇਦ ਨ ਭਾਈ। ੧੦-੧੫

ਪਹਿਲੀਆਂ ਦੋ ਤੁਕਾਂ ਵਿਚ ਸਾਦਾ ਬਿਆਨ ਹੈ। ਤੀਸਰੀ ਵਿਚ ਬਾਲ ਭਗਤ ਦਾ ਜਜ਼ਬਾ ਆਉਣ ਲਗਾ ਹੈ। ਗੁਰੂ ਨੂੰ ਬਣਾਣ ਦੀ ਚਾਹ ਜਾਗ ਪਈ ਹੈ। ਗੁਸਾਈਂ ਜੀ ਦਾ ਜਜ਼ਬਾ ਸਾਧਾਰਨ ਹੈ ਪਰ ਕਹਾਣੀ ਨੂੰ ਗੁੰਦੀ ਜਾ ਰਿਹਾ ਹੈ। ਕਬੀਰ ਦੀ ਹਾਲਤ ਤੇ ਏਸ ਮਿਲਣੀ ਦੇ ਨਤੀਜੇ ਨੂੰ ਚਾਰਾਂ ਤੁਕਾਂ ਵਿਚ ਅਕਲ ਤੇ ਅਪਣੇ ਭਗਤ-

.ਪ੍ਰੇਮ ਦੇ ਜਜ਼ਬੇ, ਬੁੱਧੀ ਤੇ ਸ਼ਰਧਾ ਨਾਲ, ਅੰਤਲੀ ਕਲੀ ਦਿੱਤੀ ਹੈ। ਰਾਮ ਤੇ ਕਬੀਰ ਦੋਹਾਂ ਵਿਚ ਭੇਦ ਨਾ ਕਹਿਣਾ ਸਰਧਾ ਤੇ ਬ੍ਰਹਮ ਜੀਵ ਦਾ ਇਕ ਰੂਪ ਦਿਖਾਣਾ, ਫਲਸਫੇ ਦੀ ਸਾਰ ਦੇਣੀ ਹੈ। ਇਹ ਸਾਰ ਸੂਝ ਤੇ ਪੜ੍ਹਾਈ ਨੇ ਅਕਲ ਨਾਲ ਦਵਾਈ। ਸਾਰ ਇਹ ਕਿ ਰਾਮ ਤੇ ਕਬੀਰ ਦਾ ਇਕ ਰੂਪ ਹੋਣਾ ਜਜ਼ਬਾ ਵੀ ਹੈ। ਉਸਤਾਦੀ ਇਹੀ ਹੈ ਕਿ ਅਕਲ ਤੇ ਜਜ਼ਬਾ ਅਲਹਿਦਾ ਕਰ ਨਹੀਂ ਸਕਦੇ। ਭਾਵੇਂ ਮੈਂ ਜਜ਼ਬੇ ਤੇ ਵਿਚਾਰਨੂੰ ਉਪਰਲੀ ਤੁਕ ਵਿਚ ਅੱਡ ਕਰ ਆਇਆ ਹਾਂ ਪਰ ਉਹ ਇਉਂ ਹੈ ਜਿਵੇਂ ਪਾਣੀ ਦਾ ਬੁੱਕ ਨਦੀ ਵਿਚੋਂ ਭਰੀਏ ਤੇ ਫੇਰ ਉਸ ਨਦੀ ਵਿਚ ਹੀ ਪਾਣੀ ਵਹਾ ਦਈਏ।

ਰਾਮ ਕਬੀਰ ਨੂੰ ਤਿੰਨ ਵਾਰੀ ਭਾਈ ਸਾਹਿਬ ਨੇ ਇਕ ਹੋਂਦਿਆਂ ਡਿੱਠਾ ਸੀ। ਪਹਿਲਾਂ ਤੀਜੇ ਤੋਂ ਚੌਥੇ ਨੂੰ, ਚੌਥਿਉਂ ਪੰਜਵੇਂ ਤੇ ਪੰਜਵਿਓਂ ਛੇਵੇਂ ਗੁਰਦੇਵ ਨੂੰ ਇਕ ਸਰੂਪ ਦੇਖਿਆ ਤੇ ਸਮਝਿਆ। ਪੜ੍ਹੀ ਹੋਈ ਗਲ ਦੇ ਤਜਰਬੇ, ਸਾਹਮਣੇ ਹੋਏ ਸਨ। ਜਿਸਤਰ੍ਹਾਂ ਪੜ੍ਹਾਈ ਤੇ ਤਜਰਬਾ ਇੱਕ ਸਿੱਟੇ ਉੱਤੇ ਪੁੱਜੇ ਸਨ ਓਸੇ ਤਰ੍ਹਾਂ ਏਸ ਨਿੱਕੀ ਤੁਕ ਵਿਚ ਅਕਲ ਤੇ ਜਜ਼ਬਾ ਇਕ ਹੋਏ ਹੋਏ ਹਨ।

ਭਗਤਾਂ ਦੀਆਂ ਸਾਖੀਆਂ ਵਿਚ ਹੀ ਜਜ਼ਬਾ ਨਹੀਂ ਦੇਂਦੇ ਸਗੋਂ ਹਰ ਜਗਾ ਦੋਹਾਂ ਚੀਜ਼ਾਂ ਦੇ ਕਈ ਰੂਪਾਂ ਵਿਚ ਦੀਦਾਰ ਹੋ ਰਹੇ ਹਨ। ਗੁਰਸਿੱਖ ਦੀਆਂ ਸਾਦੀਆਂ ਪਉੜੀਆਂ ਵਿੱਚੋਂ ਵੀ ਦੋਵੇਂ ਚੀਜ਼ਾਂ ਝਲਕਾਰਾ ਮਾਰਦੀਆਂ ਹਨ:–

ਹਉ ਤਿਸ ਵਿਟਹੁ ਵਾਰਿਆ ਹੋਂਦੇ ਤਾਣ ਜੋ ਹੋਇ ਨਿਤਾਣਾ
ਹਉ ਤਿਸ ਵਿਟਹੁ ਵਾਰਿਆ ਹੋਂਦੇ ਮਾਣ ਜੋ ਹੋਇ ਨਿਮਾਣਾ

... ... ... ... ... ... ... ... ... ... ...

ਕੁਰਬਾਣੀ ਤਿੰਨ੍ਹਾਂ ਗੁਰਸਿਖਾਂ ਮਨ ਮੇਲੀ ਕਰਿ ਮੇਲ ਮਿਲੰਦੇ

ਕੁਰਬਾਣੀ ਤਿੰਨ੍ਹਾਂ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ

... ... ... ...... –

ਹਉ ਤਿਸ ਘੋਲ ਘੁਮਾਇਆ ਪਰ ਨਾਰੀ ਦੇ ਨੇੜ ਨ ਜਾਵੈ
ਹਉ ਤਿਸ ਘੋਲ ਘੁਮਾਇਆ ਪਰ ਦਰਬੇ ਨੂੰ ਹਥ ਨ ਲਾਵੈ

... ... ... ... ...

ਹਉ ਤਿਸ ਦੇ ਚਉਖੰਨੀਐ ਗੁਰ ਪਰਮੇਸ਼ਰ ਏਕੋ ਜਾਣੈ

... ... ... ...

ਹਉ ਸਦਕੇ ਤਿੰਨ ਗੁਰਸਿਖਾ ਕਰਨਿ ਉਦਾਸੀ ਅੰਦਰ ਮਾਯਾ

ਬਾਹਰਵੀਂ ਵਾਰ ਦੇ ਕੁਝ ਬੰਦਾਂ (ਪਉੜੀਆਂ) ਦੇ ਕੁਝ ਨਮੂਨੇ ਕਾਫੀ ਹਨ, ਟੀਕਾ ਟਿਪਣੀ ਦੀ ਲੋੜ ਨਹੀਂ। ਪਹਿਲੇ ਅੱਧ ਵਿਚ ਭਾਈ ਸਾਹਿਬ ਦਾ ਜਜ਼ਬਾ ਤੇ ਦੂਜੇ ਅਧ ਵਿਚ ਉਸ ਦੀ ਪਕਿਆਈ ਹੈ ਅਕਲ ਨਾਲ ਤੇ ਕਿਤੇ ਕਿਤੇ ਅਕਲ ਜਜ਼ਬਾ ਰਲੇ ਵੀ ਹੋਏ ਹਨ:–

ਗੁਰ ਪਰਮੇਸ਼ਰ ਏਕੋ ਜਾਣੈ। ਆਦਿ।

ਮਹਾਂ ਕਵੀ ਜਦੋਂ ਗੁਰਮੁਖ, ਗੁਰਸਿਖ ਤੇ ਸਿਖੀ, ਦੀ ਮਹਿਮਾ ਕਰਦਾ ਹੈ ਤਦੋਂ ਅਕਲ ਤੇ ਜਜ਼ਬਾ ਨਿਖੜੇ ਨਹੀਂ ਹੋਂਦੇ। ਅਜਿਹੀਆਂ ਕਈ ਵਾਰਾਂ ਮਿਲਣਗੀਆਂ ਤੇ ਉਪਰਲੀਆਂ ਤੁਕਾਂ ਤੋਂ ਵਧੇਰੇ ਸਾਹਿੱਤਕ ਖ਼ੂਬੀਆਂ ਵਾਲੀਆਂ ਹੋਣਗੀਆਂ।

ਗੁਰਾਂ ਦਾ ਦਾਸ ਏਸ ਸੰਸਾਰ ਦੀ ਖੇਡ ਦੇਖਦਾ, ਸੋਚਦਾ ਹੋਇਆ ਹੈਰਾਨੀ ਵਿਚ ਜਾਂਦਾ ਹੈ। ਅਧਭੁਤ ਰਸ ਨੂੰ ਬੁੱਧੀ ਦੇ ਵਸ ਵਿਚ ਰਖਦਾ ਹੈ। ਹਰ ਇਕ ਕਵੀ ਅਜਿਹੀਆਂ ਗਲਾਂ ਕਹਿੰਦਾ ਹੈ। ਆਮ ਕਰਕੇ ਉਹ ਗਲਾਂ ਰਵਾਇਤੀ ਹੋਂਦੀਆਂ ਹਨ। ਪਰ ਇਹ ਕਵੀ ਸੋਚਵਾਨ ਦੀ ਤਰ੍ਹਾਂ ਸੋਚਦਿਆਂ ਤੇ ਨਾਲ ਹੀ ਵਾਹਿਗੁਰੂ ਦੀ ਕੁਦਰਤ ਦਾ ਚਮਤਕਾਰ ਦਿਖਾਂਦਾ ਹੋਇਆ ਨਿਜੀ ਜਜ਼ਬੇ ਦਾ ਸਬੂਤ ਵੀ ਦੇ ਰਿਹਾ

ਹੈ:-

ਪ੍ਰਥਮੇ ਸਾਸ ਨ ਮਾਸ ਸਨ ਅੰਧ ਧੁੰਧ ਕਛ ਖਬਰ ਨ ਪਾਈ
ਰਕਤ ਬੂੰਦ ਕੀ ਦੇਹ ਰਚ ਪੰਚ ਤਤ ਕੀ ਜੜਤ ਜੜਾਈ
ਪਉਣ ਪਾਣੀ ਬੈਸੰਤਰੋ ਚੌਥੀ ਧਰਤੀ ਸੰਗ ਮਿਲਾਈ
ਪੰਚਮ ਵਿਚ ਅਕਾਸ ਕਰਿ ਕਰਤਾ ਛਟਮਿ ਅਦਿਸਟ ਸਮਾਈ
ਪੰਚ ਤਤ ਪਚੀਸ ਗੁਣਿ ਸਤ੍ਰ ਮਿਤ੍ਰ ਮਿਲ ਦੇਹ ਬਣਾਈ
ਖਾਣੀ ਬਾਣੀ ਚਲਿਤ ਕਰਿ ਆਵਾ ਗਉਣ ਚਰਿਤ ਦਿਖਾਈ
ਜਨਮ ਮਰਨ ਦੁਇ ਸਾਜਿਆ ਤਿਸ ਵਿਚ ਆਵੈ ਜਾਇ ਲੁਕਾਈ
ਚੌਰਾਸੀ ਲਖ ਜੂਨਿ ਉਪਾਈ ੧-੨

ਹੇਠਲੀ ਪਉੜੀ ਵਿਚ ਵਾਹਿਗੁਰੂ ਦੀ ਬੇਅੰਤਤਾ ਮਹਿਸੂਸ ਕਰ ਕੇ ਲਿਖਦੇ ਹਨ:-

ਇਕ ਕਵਾਉ ਪਸਾਉ ਕਰਿ ਕੁਦਰਤਿ ਅੰਦਰਿ ਕੀਆ ਪਸਾਰਾ
ਪੰਜ ਤਤ ਪਰਵਾਣ ਕਰਿ ਚਹੁੰ ਖਾਣੀ ਵਿਚਿ ਸਭ ਵਰਤਾਰਾ
ਕੇ ਵਡ ਧਰਤੀ ਆਖੀਐ ਕੇਵਡ ਤੋਲ ਅਗਾਸ ਅਪਾਰਾ
ਕੇ ਵਡ ਪਵਣ ਵਖਾਣੀਐ ਕੇਵਡ ਪਾਣੀ ਤੋਲ ਵਿਥਾਰਾ
ਕੇ ਵਡ ਅਗਨੀ ਭਾਰ ਹੈ ਤੁਲਿ ਨ ਤੋਲ ਅਤੋਲ ਭੰਡਾਰਾ
ਕੇ ਵਡ ਆਖਾ ਸਿਰਜਣਹਾਰਾ ੮-੧

ਕੇ ਵਡ ਨੇ ਅਕਲ ਦਾ ਰੂਪ ਧਾਰਿਆ ਹੈ ਤੇ ਖਾਣੀਆਂ, ਬਾਣੀਆਂ, ਅਕਾਸ, ਧਰਤੀ, ਅਗ ਨੇ ਬਿਅੰਤਤਾ ਦਿਖਾਈ ਹੈ । ਕਵੀ ਦੀ ਮਾਨਸਕ ਦਸ਼ਾ ਅਸਚਰਜਤਾ ਦੇ ਅਕਾਸ ਦੀ ਸੈਰ ਕਰ ਰਹੀ ਹੈ ।

ਸਤਿਗੁਰੂ ਤੋਂ ਬੇਮੁਖ ਹੋਇਆਂ ਦੀ ਹਾਲਤ ਨੂੰ ਵੇਖਦੇ ਹਨ ਕਿ ਖੰਦੇ ਨੇ ਬੰਦਾ ਮੁਲ ਖਰੀਦਿਆ ਹੈ। ਆਪ ਨੂੰ ਦੁਖ ਹੋਂਦਾ ਹੈ ਤੇ ਇਉਂ ਦਸਦੇ ਹਨ:-

ਸਤਿਗੁਰ ਸਾਹਿਬ ਛਡਿ ਕੈ ਮਨਮੁਖ ਹੋਇ ਬੰਦੇ ਦਾ ਬੰਦਾ

ਬੰਦੇ ਦਾ ਬੰਦਾ ਹੋਣਾ, ਲਿਖਣ ਵਿਚ ਸੋਚ ਕੰਮ ਕਰ ਰਹੀ ਹੈ। ਏਸੇ ਜਜ਼ਬੇ ਨੇ ਇਉਂ ਰੂਪ ਧਾਰਿਆ ਹੈ:—

ਮਨਮੁਖ ਮਾਨਸ ਦੇਹ ਤੇ ਪਸੂ ਪਰੇਤ ਅਚੇਤ ਚੰਗੇਰੇ
ਹੋਇ ਸੁਚੇਤ ਅਚੇਤ ਹੋਇ ਮਾਣਸ ਮਾਣਸ ਦੇ ਵਲ ਹੇਰੇ

ਕਿਹੀ ਦਲੀਲ ਹੈ ਤੇ ਕਿਹਾ ਵਿਚਾਰ ਹੈ। ਕਾਰਲ ਮਾਰਕਸ ਤੋਂ ਪਹਿਲਾਂ ਵੀ ਮਾਨੁਖੀ ਪਿਆਰ ਵਾਲੇ ਸੋਚ ਰਹੇ ਸਨ। ਅਗੋ ਫੇਰ ਸੋਚ ਰਹੇ ਹਨ:—

ਰਾਜਾ ਪਰਜਾ ਹੋਇ ਕੈ ਸੁਖ ਵਿਚ ਦੁਖ ਹੋਇ ਭਲੇ ਭਲੇਰੇ

ਜਜ਼ਬਾ ਇਨਸਾਨੀ ਹਮਦਰਦੀ ਦਾ ਹੈ ਤੇ ਦੁਨੀਆਂ ਦੇ ਚਾਲਿਆਂ ਦਾ ਬੁੱਧੀ ਮੁਆਇਨਾ ਕਰ ਰਹੀ ਹੈ।

ਵਾਰ ਵਿਚ ਜਜ਼ਬੇ ਦਾ ਰਹਿਣਾ ਬਹੁਤ ਹੀ ਜ਼ਰੂਰੀ ਹੈ। ਸ੍ਰੋਤੇ ਨੂੰ ਜਜ਼ਬਾ ਅਪੀਲ ਕਰਦਾ ਹੈ। ਪਰ ਭਾਈ ਸਾਹਿਬ ਨੇ ਪਾਠਕ ਤਾਂ ਛਡਿਆ ਸ੍ਰੋਤੇ ਨੂੰ ਵੀ ਦਲੀਲ ਦਾ ਪਾਸਾ ਦਿਖਾਇਆ ਹੈ। ਇਹ ਦਲੀਲ ਕਵੀ ਦੀ ਹੈ, ਤਰਕ ਸ਼ਾਸਤਰੀ ਜਾਂ ਫਲਾਸਫਰ ਦੀ ਨਹੀਂ। ਕਵੀ ਕੀ ਮਹਾਂ ਕਵੀ ਦੀ ਦਲੀਲ ਹੈ। ਅਖੀਰ ਇਹ ਗੁਰਬਾਣੀ ਦੀ ਕੁੰਜੀ ਹੈ। ਕੁੰਜੀ ਦਲੀਲ ਬਿਨਾਂ ਕੀ ਹੋਈ ਪਰ ਤਾਂ ਵੀ ਭਾਈ ਸਾਹਿਬ ਦੀ ਹਿੰਮਤ ਤੇ ਖੂਬੀ ਹੈ, ਲਗਦੀ ਵਾਹ ਜਜ਼ਬਾ ਕਵਤੋਈ ਦਲੀਲ ਨਾਲ ਚਲਾਇਆ ਹੈ। ਭਾਈ ਸਾਹਿਬ ਦੇ ਸਮਕਾਲੀ ਕਵੀ ਸ਼ਾਹ ਹੁਸੈਨ ਵਿਚ ਜ਼ਜਬਾ ਵਧੇਰੇ ਹੈ। ਕਵਿਤਾ ਰੱਤੀ ਅਕਲ ਜਾਂ ਕਵਤੋਈ ਦਲੀਲ ਘਟ ਹੈ। ਵਾਰਸ ਵਿਚ ਦਲੀਲ ਵਖਰੀ ਤੇ ਜਜ਼ਬਾ ਕਈ ਵਾਰੀ ਅਡੋ ਅਡ ਆਇਆ ਹੋਂਦਾ ਹੈ। ਬੁਲ੍ਹੇ ਦੀਆਂ ਕਾਫੀਆਂ ਵਿਚ ਬਿਰਹਾ ਵਰਤਣ ਵੇਲੇ ਜ਼ੋਰ ਹੋਂਦਾ ਹੈ ਜ਼ਜਬੇ ਦਾ। ਪਰ ਸ਼ਾਹ ਹੁਸੈਨ ਜੀ ਜਿੰਨਾ ਨਹੀਂ। ਸਾਈਂ ਹੋਰੀ ਠੁਲ੍ਹ ਬਚਨੀਏ ਸਨ ਤੇ ਕੋਰੀ ਦਲੀਲ ਤੇ ਕੁਝ ਆ

ਉਤਰਦੇ ਸਨ । ਹਾਸ਼ਮ ਦੇ ਦੋਹੜਿਆਂ ਵਿਚ ਜਜ਼ਬਾ ਵਧੇਰੇ ਹੈ।
ਦੀਪਕ ਤੇ ਪਤੰਗੇ ਵਗੈਰਾ ਦੀਆਂ ਮਿਸਾਲਾ ਦੇ ਕੇ ਕਾਵਿ-ਰੱਤੀ ਦਲੀਲ
ਦੇਂਦਾ ਹੈ। ਭਾਈ ਵੀਰ ਸਿੰਘ ਸਾਹਿਬ ਵਿਚ ਬੌਧਿਕ ਅੰਸ਼ ਜ਼ਿਆਦਾ
ਹੈ। ਅਜ ਕਲ ਜਜ਼ਬੇ ਦਾ ਧਿਆਨ ਰਖਿਆ ਜਾਂਦਾ ਹੈ ਪਰ ਬੌਧਿਕ
ਪਾਸੇ ਦੀ ਰੁਚੀ ਵੀ ਚੜ੍ਹਦੀਆਂ ਕਲਾਂ ਵਿਚ ਜਾਪਦੀ ਹੈ। ਅਖੀਰ ਅਕਲ
ਤੇ ਜਜ਼ਬੇ ਨੇ ਰਲ ਕੇ ਬਹਿਣਾ ਹੈ। ਸਾਢੀਆਂ ਤਿੰਨ ਚਾਰ ਸਦੀਆਂ
ਪਹਿਲਾਂ ਸ੍ਰੀ ਗੁਰਦਾਸ ਦੀ ਛਤਰ ਛਾਇਆ ਹੇਠ, ਐਨ ਠੇਠ ਪੰਜਾਬੀ ਦੀ
ਰਾਹੀਂ ਅਕਲ ਤੇ ਜਜ਼ਬੇ ਨੇ ਗਲਵਕੜੀ ਪਾਈ ਸੀ।

## ਵਾਰਾਂ ਦਾ ਵੇਰਵਾ

"ਵਾਰ ਕੀ ਹੈ ?" ਵਿਚ ਪਰਸੰਗ ਵਸ ਪਹਿਲੀ ਵਾਰ ਉੱਤੇ ਵਿਚਾਰ ਹੋ ਚੁੱਕੀ ਹੈ। ਏਸ ਦੀਆਂ ਪਉੜੀਆਂ ੪੯ ਹਨ। ਮੈਂ ਪੁਰਾਣੀਆਂ ਪੋਥੀਆਂ ਦੇਖੀਆਂ ਹਨ। *ਇਕ ਪੋਥੀ ਸੰਮਤ ੧੮੬੮ ਦੀ ਮੇਰੇ ਪਾਸ ਹੈ। ਓਸ ਵਿਚ ਵੀ ਇਹ ਪਉੜੀ ਹੈ। ਵੈਦ ਬੁੱਢਾ ਸਿੰਘ ਆਦਿ ਟੀਕਾ ਕਾਰਾਂ ਨੇ ਇਹ ਪਉੜੀ ਰਲੇ ਦੀ ਕਹੀ ਹੈ, ਪਰ ਜੁਗਤ ਨਾਲ ਗਲ਼ ਸਮਝਾਈ ਨਹੀਂ।ਏਸ ਪਉੜੀ ਵਿਚ ਤਕਰੀਬਨ ਉਹਨਾਂ ਨਾਵਾਂ ਤੋਂ ਵਾਹਿਗੁਰੂ ਨਾਂ ਬਣਾਇਆ ਹੈ। ਓਸ ਵਿਚ ਉਹਨਾਂ ਪਦਾਂ ਦੇ ਪਹਿਲੇ ਅਖਰ ਹਨ ਜਿਹੜੇ ਤਕਰੀਬਨ ਗੁਰਬਾਣੀ ਵਿਚ ਲੀਤੇ ਗਏ ਹਨ।

ਜਪਾਵੈ ਕਾਫੀਆ ਚਾਰ ਵਾਰੀ ਆਇਆ ਹੈ, ਦੋ ਵਾਰ ਸਮਾਵੈ ਤੇ ਪਉੜੀ ਸਮਾਪਤ ਕੀਤੀ ਹੈ। ਭਾਈ ਸਾਹਿਬ ਨੇ ਇਸ ਤਰ੍ਹਾਂ ਦੇ ਕਾਫੀਏ ਦੀ ਵਰਤੋਂ ਕਿਤੇ ਨਹੀਂ ਕੀਤੀ। ਏਸ ਕਰਕੇ ਭਾਈ ਸਾਹਿਬ ਦੀ ਰਚਨਾ ਨਹੀਂ ਜਾਪਦੀ।

ਦੂਜੀ ਵਾਰ ਵਿਚ ਵੀਹ ਪਉੜੀਆਂ ਹਨ। ਪਹਿਲੀਆਂ ਵਿਚ ਇਹ ਹੈ ਕਿ ਵਾਹਿਗੁਰੂ ਸਭ ਕੁਝ ਆਪ ਕਰਦਾ ਹੈ ਤੇ ਪਿਛਲੀਆਂ ਵਿਚ ਹੈ ਕਿ ਈਸ਼ਵਰ ਹਰ ਸ਼ੈ ਵਿਚ ਵਿਆਪਕ ਹੈ। ਹਰ ਪਉੜੀ

---

*ਪਹਿਲਾਂ ਗ਼ਲਤੀ ਨਾਲ ਸੰਮਤ ੧੮੩੬ ਲਿਖਿਆ ਗਿਆ ਹੈ।

ਜੀ ਅੰਤਲੀ ਕਲੀ ਦਾ ਪਹਿਲਾ ਅਧ 'ਆਪੇ ਆਪ ਵਰਤਦਾ' ਦੇ
ਨਾਲ ਰਖਿਆ ਹੈ। ਸੋ ਏਸ ਵਾਰ ਦੀ ਹਰ ਪਉੜੀ ਕੀ ਹਰ ਤੁਕ ਵਿਚ
ਵਾਹਿਗੁਰੂ ਆਪ ਵਰਤ ਰਿਹਾ ਹੈ। ਬਹੁਮੁਖੀ ਗਿਆਨ ਤੇ ਉਡਾਰੀ
ਦੇ ਪੱਖੋਂ ਵਾਰ ਬਹੁਤ ਸੁੰਦਰ ਹੈ। ਪਰਮਾਤਮਾਂ ਦੀ ਵਡਿਆਈ ਹੈ
ਏਸ ਨੂੰ ਭਾਂਤ ਭਾਂਤ ਦੇ ਦ੍ਰਿਸ਼ਟਾਂਤਾਂ ਨਾਲ ਸਿੱਧ ਕੀਤਾ ਹੈ। ਇਹ
ਵਡਿਆਈ ਤੇ ਨਿਸ਼ਾਨੀ ਛੰਦ ਵਾਰ ਦੀ ਘੁਕਰ ਬੰਨ੍ਹ ਰਹੇ ਹਨ।

ਤੀਜੀ ਵਾਰ ਵਿਚ ੨੦ ਪਉੜੀਆਂ ਹਨ। ਹਰ ਕਲੀ
ਤੁਕਾਫੀਆ ਹੋਂਦਿਆਂ ਵੀ ਭਾਵ ਸਪਸ਼ਟ ਹੈ। ਗੁਰਮੁਖਿ ਆਦਿ ਦੀ
ਮਹਿਮਾ ਹੈ। ਮਹਿਮਾ ਦੀ ਲੱੜੀ ਜੁੜ ਗਈ ਹੈ ਤੇ ਵਾਰ ਦਾ ਅੰਸ਼
ਆਇਆ ਹੈ।

ਚੌਥੀ ਵਿਚ ਵੀਹ ਪਉੜੀਆਂ ਹਨ। ਗਰੀਬੀ ਦੀ ਮਹਿਮਾ ਹੈ।
ਕੀੜੀ, ਮਜੀਠ ਤੇ ਘਾਹ ਆਦਿ ਦੀ ਮਿਸਾਲ ਦੇ ਕੇ, ਆਪਣੇ ਭਾਵ
ਤੇ ਮਜ਼ਮੂਨ ਵਿਚ ਦਮਕ ਪੈਦਾ ਕੀਤੀ ਹੈ। ਟਿੱਕੀਆਂ ਸ਼ੈਆਂ ਦਾ
ਬਹੁਮੁਖੀ ਗਿਆਨ ਵਾਹਵਾ ਹੈ ਤੇ ਖੂਬ ਤੋੜ ਤਕ ਚਲਾਇਆ ਹੈ।

ਪੰਜਵੀਂ ਵਿਚ ਗੁਰਮੁਖ ਦੀ ਮਹਿਮਾ ਚਲਦੀ ਹੈ। ਤਰੀਕੇ
ਨਾਲ ਕਈ ਅਣਜਾਣ ਕਹਿ ਬੈਠਦੇ ਹਨ ਕਿ ਗੁਰਮੁਖ ਹੀ ਗੁਰਮੁਖ
ਤੁਠਿਆ ਰਹਿੰਦਾ ਹੈ। ਅਸਲ ਵਿਚ ਉਹਦੇ ਸੁਭਾ ਦੇ ਅਡ ਅਡ ਪਹਿਲੂ
ਦੱਸੇ ਹੋਂਦੇ ਹਨ। ਸੁਭਾ ਦਸਣਾ ਵੱਡੀ ਸ਼ਾਇਰੀ ਹੈ ਤੇ ਦਸਿਆ ਵੀ
ਸਵਾਦ ਨਾਲ ਹੈ। ਬੌਧਿਕ ਅੰਸ਼ ਨਾਲ ਵਾਰ ਵਿਚ ਆਪਣੇ ਹੀਰੋ
ਦਾ ਹਰ ਉਜਲਾ ਪਖ ਦਸਿਆ ਹੈ। ਜੁਧ ਵਾਲੀਆਂ ਵਾਰਾਂ ਵਿਚ
ਦਇਆ ਵੀਰ ਤੇ ਦਾਨ ਵੀਰ ਮਸਾਂ ਦਿਖਾਇਆ ਹੋਂਦਾ ਹੈ, ਨਹੀਂ
ਤਾਂ ਕਟ ਵਡ ਦਸ ਕੇ, ਜੋਧੇ ਦਾ ਬਲ ਬਲਕਾਰ ਹੀ ਦੱਸਿਆ ਜਾਂਦਾ
ਸੀ। ਏਸ ਵਾਰ ਵਿਚ ਗੁਰਮੁਖ ਦਾ ਸੁਭਾ ਕਿਸ ਤਰ੍ਹਾਂ ਉਸਰਦਾ
ਜਾਂਦਾ ਹੈ ਵੇਰਵੇ ਨਾਲ ਲਿਖਣ ਦੀ ਲੋੜ ਹੈ।

੧. ਪਹਿਲੀ ਪਉੜੀ ਵਿਚ ਦਸਿਆ ਹੈ ਕਿ ਗੁਰਮੁਖ ਕੁਸੰਗ

ਨਹੀਂ ਕਰਦਾ। ਗੁਰਮੁਖਾਂ ਦਾ ਜੋਗੀਆਂ ਦੇ ਬਾਰਾਂ ਪੰਥਾਂ ਨਾਲੋਂ ਸੋਹਣਾ ਪੰਥ ਹੈ ਕਿਉਂ ਜੋ (ਬਣਾਉਟੀ) ਖੇਚਲਾਂ ਵਿਚ ਸਮਾਂ ਨਹੀਂ ਗੁਜ਼ਾਰਦਾ। ਚਾਰ ਵਰਣਾਂ ਵਿਚ ਪਾਨ ਦੇ ਰੰਗ ਸਮਾਨ ਇੱਕ ਹੈ। ਛੇ ਦਰਸ਼ਨਾਂ ਨੂੰ ਦੇਖਦਾ ਹੋਇਆ ਆਪਣੀ ਮਤ ਅਹਿਲ ਰਖਦਾ ਹੈ। ਦੂਜੇ ਭਾ ਵਲ ਨਹੀਂ ਜਾਂਦਾ, ਦੁਜੈਗੀ ਨਹੀਂ ਰਖਦਾ, ਨਾ ਹੀ ਗੁਰੂ ਬਿਨਾਂ ਦੂਜੇ ਪਾਸੇ ਜਾਂਦਾ ਹੈ, ਗੁਰਮੁਖ ਪੈਰੀਂ ਪੈਂਦਾ ਹੈ। ਪ੍ਰੇਮ ਭਗਤੀ ਨਾਲ ਦਮਕੂੰ ਦਮਕੂੰ ਕਰਦਾ ਹੈ। ਤੁਕ ਨੰਬਰ ਦੋ, ਚਾਰ, ਪੰਜ ਤੇ ਛੇ ਵਿਚ ਵਾਰ ਵਾਲੀ ਚੜ੍ਹਤ ਹੈ ਜਿਵੇਂ :

ਬਾਰਹ ਪੰਥ ਨ ਖੇਚਲ ਖੱਚੈ
ਛਿਅ ਦਰਸ਼ਨ ਪਰਸਣ ਨ ਸਰਚੈ
.. ... ਦੂਜੈ ਭਾਇ ਲੁਭਾਇਨ ਪੱਚੈ। ਆਦਿ।

੨. ਗੁਰਮੁਖ ਇਕ ਨੂੰ ਇਕ ਮਨ ਹੋਕੇ ਯਾਦ ਕਰਦਾ ਹੈ ਦੁਚਿੱਤਾ ਨਹੀਂ ਹੋਂਦਾ। ਉਹ ਆਪਾ ਗਵਾਂਦਾ ਤੇ ਉਹਦਾ ਪਿੱਤਾ ਤਾਮਸੀ ਵਾਲਾ ਨਹੀਂ ਹੋਂਦਾ। ਗੁਰਸਿੱਖਿਆ ਲੈ ਕੇ, ਪੂਰੀ ਤਰ੍ਹਾਂ ਧਾਰ ਕੇ (ਪੰਜ) ਦੂਤਾਂ ਦਾ ਬਿਖੜਾ ਗੜ੍ਹ ਜਿੱਤ ਲੈਂਦਾ ਹੈ। ਪੰਜ ਦੁਸਮਨਾਂ ਦਾ ਬਿਖੜਾ ਗੜ੍ਹ ਜਿਤਣਾ ਹੀ ਵਾਰ ਦੀ ਝਲਕ ਹੈ, ਪੈਰੀਂ ਪੈਣਾ ਪਾ ਖਾਕ ਹੋਣਾ, ਕਾਫੀ ਵਰਤਦੇ ਹਨ ਤੇ ਜਸ ਵਿਚ ਇਹ ਮੁੜ ਕਹਿਣਾ ਦੋਸ਼ ਨਹੀਂ ਗਿਣਿਆ ਜਾਂਦਾ। ਜਸ, ਮਿੰਨਤ ਆਦਿ ਕਰਨ ਵੇਲੇ ਗਲ ਦੁਹਰਾਈ ਜਾਂਦੀ ਹੈ।

ਗੁਰਮੁਖ ਗੁਰ ਸਿਖਾਂ ਵਿਚ ਭੈਣਾਂ ਭਾਈਆਂ ਵਾਂਗ ਰਚਿਆ ਮਿਚਿਆ ਹੋਂਦਾ ਹੈ।ਉਹ ਭੈੜੀ ਮੱਤ ਤੇ ਦੁਬਧਾ ਦੂਰ ਕਰਦਾ ਹੈ।ਗੁਰ ਮਤ ਜਾਂ ਸ਼ਬਦ ਵਿਚ ਸੁਰਤ ਤੇ ਮਨ ਲਾਉਂਦਾ ਹੈ। ਹੋਰ ਨੀਵੀਆਂ ਮਾੜੀਆਂ ਗਲਾਂ ਨੂੰ ਛਡ ਦੇਂਦਾ ਹੈ। ਏਸ ਪਉੜੀ ਦਾ ਰਲਿਆ ਮਿਲਿਆ ਭਾਵ ਤੇਅਰਥ ਹੈ। ਦੋਹਾਂ ਪਉੜੀਆਂ ਵਿਚ ਦੁਜੈਗੀ ਵਾਲੀ ਗਲ ਆਈ ਹੈ ਪਰ

ਵੇਖਿਆ ਜਾਏ ਤਾਂ ਓਸ ਵਿਚ ਫਰਕ ਹੈ। ਪਹਿਲੀ ਪਉੜੀ ਵਿਚ ਹੈ ਦੂਜੇ ਭਾਇ (ਦੂਜਾ ਪ੍ਰੇਮ) ਤੇ ਦੂਜੀ ਵਿਚ ਦੁਬਧਾ, ਦੁੱਚਿਤਾ ਹੈ। ਤਿੰਨੇ ਇਕੋ ਜਿਹੇ ਲਗਦੇ ਹਨ,ਤਕਰੀਬਨ ਇੱਕੋ ਅਰਥ ਵਿਚ ਲੀਤੇ ਜਾ ਸਕਦੇ ਹਨ, ਪਰ ਏਥੇ ਤਿੰਨਾਂ ਵਿਚ ਫਰਕ ਹੈ।

...ਦੂਜੇ ਭਾਇ ਲੁਭਾਇ ਨ ਪੱਚੈ
...ਇਕ ਮਨ ਹੋਇ ਨ ਹੋਇ ਦੁਚਿੱਤਾ
ਦੁਰਮਤਿ ਦੁਬਿਧਾ ਦੂਰ ਕਰਿ.........

ਦੂਜੇ ਪਿਆਰ ਤੇ ਮੋਹਿਤ ਨਹੀਂ ਹੋਂਦਾ। ਦੁਚਿੱਤਾ ਮਨ ਦਾ ਹੋਣਾ ਹੈ। ਦੂਜਾ ਭਾਇ ਵਖਰੀ ਵਸਤ ਹੈ। ਦੁਬਿਧਾ ਤੇ ਦੁਚਿੱਤਾ ਨੇੜੇ ਨੇੜੇ ਹੈ, ਤੇ ਦੁਬਿਧਾ ਦੁਚਿੱਤੀ ਹੈ ਭੈੜ ਭਰੀ। ਮਨ ਦਾ ਦੁਚਿੱਤਾ ਹੋਣਾ ਆਦਤ ਹੈ। ਦੁਬਿਧਾ ਵਿਚੋਂ ਨਫਰਤ ਨਿਕਲਦੀ ਹੈ।

ਤੀਜੀ ਚੌਥੀ ਪਉੜੀ ਵਿਚ ਦਸਦੇ ਹਨ ਕਿ ਜਿਸ ਤਰ੍ਹਾਂ ਇਹ ਸਾਰੇ ਲੋਕ ਆਪੋ ਆਪਣੇ ਰੰਗ ਵਿਚ ਮਸਤ ਹਨ, ਏਸੇ ਤਰ੍ਹਾਂ ਗੁਰਮੁਖ ਸਾਧ ਸੰਗਤ ਵਿਚ ਰਹਿੰਦੇ ਹੋਏ ਏਧਰ ਓਧਰ ਜਾਣ ਦਾ ਖਿਆਲ਼ ਨਹੀਂ ਰਖਦੇ।

ਪੰਜਵੀਂ ਪਉੜੀ ਵਿਚ ਦਸਿਆ ਹੈ ਕਿ ਹਰ ਆਦਮੀ ਆਪਣੇ ਧੰਦੇ ਵਿਚ ਲਗਾ ਹੋਇਆ ਹੈ ਤੇ ਗੁਰਮੁਖ ਸ਼ਬਦ ਵਿਚ ਲਿਵ ਲਾਂਦਾ ਹੈ। ਤੀਜੀ ਚੌਥੀ ਵਿਚ ਅਡੋਲਤਾ ਤੇ ਏਥੇ ਗੁਰਮੁਖ ਦਾ ਪ੍ਰੋਗ੍ਰਾਮ ਹੈ।

ਛੇਵੀਂ ਵਿਚ ਜਤੀ ਸਤੀ ਆਦਿ ਤੋਂ ਗੁਰਮੁਖ ਉੱਚਾ ਦੱਸਿਆ ਹੈ ਕਿਉਂਕਿ ਗੁਰਮਤਿ ਉੱਤੇ ਬਾ ਕਾਇਦਾ ਚਲਿਆ ਹੈ।

ਸਤਵੀਂ ਵਿਚ ਕਰਮ ਕਾਂਡ ਗਿਣਾ ਕੇ ਦਸਦੇ ਹਨ ਕਿ ਸਾਧ ਸੰਗਤ ਤੋਂ ਬਿਨਾਂ ਇਹਨਾਂ ਦੀ ਕੋਈ ਥਾਂ ਨਹੀਂ। ਸਾਧ ਸੰਗਤ ਹੋਈ ਗੁਰਮੁਖਾਂ ਦੀ। ਲਫਜ਼ ਗੁਰਮੁਖ ਨਹੀਂ ਵਰਤਿਆ। ਏਥੇ ਵਿਰੋਧੀ ਦਲ

ਲੈ ਆਂਦਾ ਹੈ ਤੇ ਓਸ ਨੂੰ ਬੁੱਧੀ ਨਾਲ ਨੀਵਾਂ ਦੱਸਿਆ ਹੈ।

ਅਠਵੀਂ ਪਉੜੀ ਵਿਚ ਸਗਣ ਜਾਦੂ ਟੂਣਿਆਂ ਦੀ ਗੁਰਮੁਖ ਪਰਵਾਹ ਨਹੀਂ ਕਰਦਾ।

ਨਾਵੀਂ ਵਿਚ ਨਦੀਆਂ ਨਾਲੇ ਗੰਗ ਤੇ ਅਠ ਧਾਤਾਂ ਪਾਰਸ ਦਾ ਰੂਪ ਦਸਿਆ ਹੈ। ਬਾਰਾਂ ਮਹੀਨਿਆਂ ਵਿਚ ਸੂਰਜ ਇਕ ਹੀ ਰਹਿੰਦਾ ਹੈ।ਪਹਿਲੀਆਂ ਮਸਾਲਾਂ ਵਿਚ ਗੁਰਮੁਖ ਕਿਸ ਤਰ੍ਹਾਂ ਬਣਦਾ ਹੈ ਦਸਿਆ ਹੈ। ਸੂਰਜ ਵਾਲੀ ਵਿਚ ਦਸਿਆ ਹੈ ਕਿ ਸੂਰਜ ਸਾਰੇ ਵਰਤ ਰਿਹਾ ਹੈ, ਪਰ ਲੁਕਾਈ ਵਖੋ ਵਖਰੇ ਰਾਹਾਂ ਵਿਚ ਜਾ ਰਹੀ ਹੈ। ਗੁਰਮੁਖ ਦੂਜੇ ਪਾਸੇ ਨਹੀਂ ਜਾ ਰਹੇ ਤੇ ਇਕ ਮਨ ਹੋ ਕੇ ਇੱਕੋ ਅਰਾਧਦੇ ਹਨ। ਉਪਰਲੀ ਪਉੜੀ ਵਿਚ ਸੰਗਲੀ ਬਝੀ ਦਿਸਦੀ ਨਹੀਂ, ਅਸਲ ਵਿਚ ਸਿਲਸਿਲਾ ਤੁਰਿਆ ਹੋਇਆ ਹੈ।

ਦਸਵੀਂ ਵਿਚ ਸਾਕ ਸੈਣ ਤੇ ਰੀਤਾਂ ਰਸਮਾਂ ਵਿਚ ਦੁਨੀਆਂ ਲਗੀ ਦੱਸੀ ਹੈ, ਪਰ ਗੁਰਮੁਖ ਹੀਰੇ ਦੇ ਹਾਰ ਵਾਂਗ ਪਰੋਏ ਹੋਏ ਹਨ, ਰਿਸ਼ਤਿਆਂ ਦੀਆਂ ਵੰਡੀਆਂ ਨਹੀਂ ਪਈਆਂ ਹੋਈਆਂ। ਤੁਕ ਹੈ:—

ਗੁਰਮੁਖ ਹੀਰੇ ਹਾਰ ਪਰੋਏ।

ਮੋਤੀਆਂ ਵਾਂਗ ਹੀਰੇ ਦਾ ਹਾਰ ਨਹੀਂ ਹੋਂਦਾ। ਹੀਰੇ ਦਾ ਨਾਮ ਆਦਿ ਬਣਾ ਕੇ ਹਾਰ ਵਿਚ ਪਰੋਤਾ ਜਾਂਦਾ ਸੀ; ਜਾਂ ਗੁਰਮੁਖ ਹੀਰਾ ਅਮੋਲ ਸੋਹਣਾ ਸੁੰਦਰ ਅਲੱਭ ਦਾ ਵਾਚਕ ਹੈ। ਹੀਰੇ ਹਾਰ ਵਾਲਾ ਅਰਥ ਗ਼ਲਤ ਹੈ ਤੇ ਭਾਈ ਸਾਹਿਬ ਦੇ ਬਹੁਮੁਖੀ ਗਿਆਨ ਨੂੰ ਵੱਟਾ ਲਾਂਦਾ ਹੈ।

ਯਾਹਰਵੀਂ ਵਿਚ ਦੁਨੀਆਂਵੀ ਸ਼ਾਹ ਤੋਂ ਗੁਰਮੁਖ ਸ਼ਾਹ ਵਡੇ ਦਿਖਾਏ ਹਨ।

ਬਾਹਰਵੀਂ ਵਿਚ ਇਕ ਜਣਾ ਦੂਜੇ ਜਣੇ ਤੋਂ ਡਰਦਾ ਦਿਖਾਕੇ ਲਿਖਿਆ ਹੈ ਕਿ ਸਤਿਗੁਰ ਸਾਹਵੇਂ ਕੋਈ ਆਕੀ ਨਹੀਂ ਤੇ ਇਹ

ਭੇਦ ਗੁਰਮੁਖ ਨੇ ਹੀ ਜਾਤਾ ਹੈ। ਏਥੇ ਵੀ ਅਖੀਰਲੀਆਂ ਤੁਕਾਂ ਰਲੀਆਂ ਦਿਸਦੀਆਂ ਹਨ, ਪਰ ਜਦ ਆਸ਼ੇ ਨੂੰ ਗਹੁ ਨਾਲ ਤਕੀਏ ਤਾਂ ਦੋਸ਼ ਨਹੀਂ ਜਾਪਦਾ।

ਤੇਹਰਵੀਂ ਪਉੜੀ ਵਿਚ ਸਤਿਗੁਰੂ ਦਾ ਪ੍ਰਤਾਪ ਦੱਸਿਆ ਹੈ ਤੇ ਸੁਭਾ ਦੱਸਿਆ ਹੈ ਪਈ ਆਪ ਗਵਾ ਕੇ ਆਪਾ ਨਹੀਂ ਗਿਣਾਇਆ। ਭਾਈ ਸਾਹਿਬ ਗੁਰਮੁਖ ਪਦ ਸਤਿਗੁਰ ਪਰਥਾਇ ਵਰਤ ਲੈਂਦੇ ਹਨ। ਗੁਰ ਸਿਖ ਦਾ ਮਤਲਬ ਗੁਰਮੁਖ ਲੀਤਾ ਹੋਂਦਾ ਹੈ।

ਚੌਧਵੀਂ ਵਿਚ ਦਸਵੀਂ ਪਉੜੀ ਦਾ ਦਾਦਕ ਨਾਨਕ ਨਾਂ ਲੈਕੇ ਰਿਸ਼ਤਿਆਂ ਰਸਮਾਂ ਦਾ ਖੰਡਨ ਕਰਦੇ ਹਨ। ਕਈ ਚੀਜ਼ਾਂ ਨਵੀਆਂ ਗਿਣੀਆਂ ਹਨ, ਮਤਲਬ ਉਹੋ ਹੈ ਜ਼ਰੂਰ ਪਰ ਓਸ ਸਮੇਂ ਵਾਰਾਂ ਵਿਸਥਾਰ ਨਾਲ ਹੋ ਦੀਆਂ ਸਨ।ਵਾਰ ਵਿਚ ਸੁਭਾਵਾਂ ਦਾ ਦਸਣਾ ਹੋਇਆ। ਉਹ ਹਰ-ਪੱਖਾ ਤਾਹੀਏਂ ਹੋਂਦਾ ਹੈ, ਜੇ ਬਹੁਤੀਆਂ ਪਉੜੀਆਂ ਲਿਖੀਆਂ ਜਾਣ। ਅਜ ਕਲ ਤਾਂ ਇੱਕੋ ਪਉੜੀ ਹੀ ਤੀਹ ਪੈਂਤੀ ਕਲੀਆਂ ਤੋਂ ਵਧ ਲਿਖਣ ਦਾ ਰਵਾਜ ਪਕ ਗਿਆ ਜਾਪਦਾ ਹੈ। ਭਾਈ ਸਾਹਿਬ ਅਠ ਦਸ ਤੁਕਾਂ ਤੋਂ ਵਧੀਕ ਨਹੀਂ ਲਿਖਦੇ, ਇੱਕੋ ਕਾਫੀਏ ਕਈ ਵਾਰ ਅ ਅਠ ਦਸ ਦਸ ਤੋਂ ਜ਼ਿਆਦਾ ਮਿਲਦੇ ਵੀ ਨਹੀਂ। ਮੁਕਦੀ ਗਲ ਰਵ ਦਸਦੇ ਹੋਏ ਕਹਿੰਦੇ ਹਨ ਕਿ ਗੁਰਮੁਖ ਆਸਾ ਵਿਚ ਨਿਰਾਸ ਰਹਿੰ ਹਨ।

ਪੰਦਰਵੀਂ ਵਿਚ ਗੁਰਮੁਖ ਮਨਮੁਖ ਦਾ ਟਾਕਰਾ ਆਇਆ ਹੈ, ਜੋ ਵਾਰ ਦਾ ਖਾਸਾ ਹੈ।

ਸੋਹਲਵੀਂ ਵਿਚ ਇਕ ਬਾਲੀ ਤੋ ਸੁਚੱਜੀ ਨਾਰੀ ਤਕ ਲੈ ਜਾ ਕੇ ਦਸਦੇ ਹਨ ਕਿ ਗੁਰਮੁਖ ਵੀ ਨਿਸਚੇ ਵਾਲੀ ਨਾਰੀ ਹੈ। ਪੰਜਵੀਂ ਤੁਕ ਵਿਚ ਸ਼ਿੰਗਾਰ ਰਸ ਵੀ ਆਇਆ ਹੈ ਤੇ ਉਹ ਵੀ ਸੰਜੋਗ ਦਾ। ਸੰਜੋਗ ਅਵਲ ਦਸਿਆ ਨਹੀਂ ਜਾਂਦਾ, ਜੇ ਦਸਿਆ ਜਾਏ ਤਾਂ ਫੇਰ ਅਸ਼ਲੀਲਤਾ ਦਾ ਵੀ ਡਰ ਰਹਿੰਦਾ ਹੈ। ਭਾਈ ਸਾਹਿਬ ਖੂਬੀ ਨਾਲ

ਨੰਗਜੇ ਬਚਾ ਗਏ ਹਨ। ਹੇਠਲੀ ਤੁਕ ਵਿਚ ਜਸ ਲਿਆਕੇ, ਉਪਰਲੇ ਸ਼ਿੰਗ਼ਾਰ ਦਾ ਰੰਗ ਘਟਾ ਕੇ ਸਜਾ ਦਿੱਤਾ ਹੈ ਤੇ ਇਹੀ ਹੁਨਰ ਹੈ।

ਸਤਾਹਰਵੀਂ ਪਉੜੀ ਵਿਚ ਮੁੰਡੇ ਦਾ ਦ੍ਰਿਸ਼ਟਾਂਤ ਹੈ ਬਿਰਧ ਅਵਸਥਾ ਤਕ ਉਹਦਾ ਹਾਲ ਦਸ ਕੇ ਵਕਤ ਗਿਆ ਮੁੜ ਹੱਥ ਨਾ ਆਵੇ ਵਾਲੀ ਗਲ ਲਿਖਦੇ ਹਨ। ਲੜੀ ਮੇਲਣ ਲਈ ਛੇਵੀਂ ਤੁਕ ਦੇਖਣ ਵਾਲੀ ਹੈ। ਬੁੱਢੇ ਹੋਏ ਨੂੰ ਦੇਖ ਕੇ ਕਹਿੰਦੇ ਹਨ ਸਾਧ ਸੰਗਤ ਬਿਨਾਂ ਚੁਰਾਸੀ ਵਿਚ ਘੁੰਮਦਾ ਹੈ। ਸਾਧ ਸੰਗਤ ਗੁਰਮੁਖਾਂ ਦਾ ਗੜ੍ਹ ਹੋਇਆ।

ਉੱਨੀਵੀਂ ਪਉੜੀ ਵਿਚ ਟਾਕਰਾ ਕਰੀ ਜਾਂਦੇ ਹਨ। ਗੁਰਮੁਖ ਮਨਮੁਖ ਤੋਂ ਪਿੱਛੋਂ ਦੂਜਾ ਭਾਉ ਨੁਦਾਉ ਦਸਿਆ ਹੈ। ਗਲ ਕੀ ਕਿ ਮਨਮੁਖ ਕੂਦਾ ਨਾਲ ਹਾਰਦਾ ਹੈ ਤੇ ਗੁਰਮੁਖ ਜਿਤਦਾ ਹੈ। ਇਸ਼ਾਰੇ ਨਾਲ ਕਈ ਵਾਰੀ ਬਹੁਤਾ ਮਤਲਬ ਸਾਰਦੇ ਹਨ। ਕਿਸੇ ਵੇਲੇ ਬਹੁਤ ਮੁਸ਼ਕਲ ਹੋ ਜਾਂਦੀ ਹੈ ਪਰ ਬਹੁਤੀ ਵਾਰ ਰਤਾ ਧਿਆਨ ਦੇਵੀਏ ਤਾਂ ਗਲ ਅਪਣੇ ਆਪ ਖੁਲ੍ਹਦੀ ਜਾਂਦੀ ਹੈ।

ਵੀਹਵੀਂ ਵਿਚ ਦੂਜਾ ਭਾਓ ਤੇ ਕਾਮ ਆਦਿ ਸਾਧ ਸੰਗਤ ਤੋਂ ਭਜਦੇ ਦਿਖਾਏ ਹਨ।

ਇੱਕੀਵੀਂ ਵਿਚ ਦਸਦੇ ਹਨ ਮਲਾਹ ਆਦਿ ਇੱਕੋ ਹੀ ਕਈਆਂ ਨੂੰ ਪਾਰ ਕਰਦਾ ਹੈ। ਸਤਿਗੁਰ ਨੂੰ ਮੰਨਣ ਵਾਲਿਆਂ ਤੋਂ ਕੁਰਬਾਨ ਹਾਂ।

ਭਾਈ ਸਾਹਿਬ ਦੀਆਂ ਪਉੜੀਆਂ ਇਕ ਲੜੀ ਵਿਚ ਨਾ ਹੋਣ ਦਾ ਦੋਸ਼ ਧਿੰਮੀ ਜ਼ਬਾਨ ਵਿਚ ਕੀਤਾ ਜਾਂਦਾ ਹੈ। ਏਸੇ ਲਈ ਮੈਂ ਏਸ ਵਾਰ ਦਾ ਪੂਰਾ ਵੇਰਵਾ ਦੇਕੇ ਦਸਣਾ ਚਾਹਿਆ ਹੈ ਕਿ ਲੜੀ ਮਿਲੀ ਹੈ।

ਛੇਵੀਂ ਵਾਰ ਵਿਚ ਸਾਧ ਸੰਗਤ ਸਤਿਗੁਰ ਗੁਰਮੁਖ ਦੀ ਮਹਿਮਾ ਹੈ। ਚੋਥੀ ਪਉੜੀ ਵਿਚ ਬ੍ਰਹਮੰਡ ਦੀ ਅਸਚਰਜਤਾ ਦਿਖਾਣ ਨਾਲ ਲੜੀ ਟੁੱਟੀ ਜਾਪਦੀ ਹੈ। ਅਠਵੀਂ ਤੁਕ ਹੈ. -

ਗੁਰਮੁਖ ਸੁਖਫਲ ਪਿਰਮ ਰਸ, ਗੁਰਸਿੱਖਾਂ ਸਤਿਗੁਰੂ ਪਿਆਰਾ

ਸਭ ਤੋਂ ਉੱਤੇ ਹੈ:–

ਬੀਉ ਬੀਜ ਅਤਿ ਸੂਖਮੋ ਤਿਦੂ ਹੋਇ ਵਡ ਬਿਰਖ ਬਿਥਾਰਾ

ਇਹਨਾਂ ਤੁਕਾਂ ਤਾ ਘਟ ਮੇਲ ਜਾਪਦਾ ਹੈ ਪਰ ਨੌਵੀਂ ਤੁਕ ਕੁਝ ਮਿਲਦੀ ਹੈ ਤੇ ਦਸਵੀਂ ਵਧੇਰੇ। ਗਲਕੀ ਸਾਰੀਵਾਰ ਵਿਚ ਗੁਰਮੁਖ ਸਤਿਗੁਰ ਮਹਿਮਾ ਹੈ। ਅਖੀਰਲੀ ਪਉੜੀ ਵਿਚ ਆਪਣੇ ਔਗੁਣਾਂ ਵਲ ਇਸ਼ਾਰਾ ਕੀਤਾ ਹੈ ਤੇ ਗੁਰਮੁਖਾਂ ਨਾਲ ਪਉੜੀ ਜੋੜਣ ਲਈ ਮਦਾਨ ਛਡਿਆ ਹੈ।

ਸਤਵੀਂ ਵਾਰ ਦਾ ਭਾਵ ਗੁਰਮਖ ਨੂੰ ਕੁਲ ਚੀਜ਼ਾਂ ਨਾਲੋਂ ਉੱਚਿਆਂ ਦਸਣਾ ਹੈ। ਇਸ ਲਈ ਮਿਨਹਤ ਕੀਤੀ ਹੈ। ਦੋ ਦੋ ਚਾਰ ਚਾਰ ਤੋਂ ਅਠਾਰਾਂ ਤਕ ਤਾਂ ਚੀਜ਼ਾਂ ਦੇ ਗੁਟ ਬਣਾ ਕੇ ਗੁਰਮੁਖ ਤੋਂ ਨੀਵੇਂ ਦੱਸੇ ਹਨ। ਵੀਹ ਇਕੀਹ ਦਾ ਕੰਮ ਆਪਣੀ ਡਿਕਸ਼ਨਰੀ ਅਨੁਸਾਰ ਸਾਰਿਆ ਹੈ। ਪਰ ਬਾਈ ਤੋਂ ਲੈ ਤੀਹ ਤਕ ਨਾ ਗੁਟ ਬਣਾਇਆ ਹੈ ਨਾ ਹੀ ਹੋਰ ਮਜ਼ਮੂਨ ਪੈਦਾ ਕੀਤਾ ਹੈ। ਇਹ ਗਿਣਤੀ ਜਦੋਂ ਅਗਿਣਤ ਤੇ ਅਸੰਖ ਕਹਿੰਦੇ ਹਨ ਤਾਂ ਨਕਾਰੀ ਹੋ ਜਾਂਦੀ ਹੈ। ਖੈਰ ਇਨ੍ਹਾਂ ਗਿਣਤੀਆਂ ਤੋਂ ਬਿਨਾਂ ਪੰਜ ਹੋਰ ਪਉੜੀਆਂ ਹਨ ਤੇ ਉਹਨਾਂ ਦੇ ਭਾਵ ਦਾ ਸਿਲਸਿਲਾ ਬੱਝਾ ਹੋਇਆ ਹੈ। ਇਨ੍ਹਾਂ ਵਿਚ ਗੁਰਮੁਖ ਸਾਧ ਸੰਗਤ ਦੀ ਮਹਿਮਾ ਆਈ ਹੈ।

ਅਠਵੀਂ ਵਾਰ ਵਿਚ ਸੰਸਾਰ ਦੀ ਬਿਅੰਤਤਾ ਦਸਦਿਆਂ, ਸਭ ਚੰਗੀਆਂ ਤੇ ਮੰਦੀਆਂ ਚੀਜ਼ਾਂ ਗਿਣੀਆਂ ਹਨ। ਉਪਰਲੀ ਵਾਰ ਨਾਲੋਂ ਤਰੀਕਾ ਅੱਡ, ਓਥੇ ਤਿੰਨ ਗੁਣ, ਵੇਦ ਚਾਰ ਜੁਗ ਚਾਰ ਆਦਿ ਚਲਦੇ ਹਨ। ਏਥੇ ਜਾਤਾਂ ਕਸਬ ਤੇ ਵੀਭਤਸ ਰਸ ਵੀ ਲਿਆਂਦਾ ਹੈ। ਅੰਨ੍ਹੇ, ਕਾਣੇ, ਲੂੰਜੇ, ਲੂਲ੍ਹੇ ਪਿੰਗਲੇ ਗਿਣਾ ਕੇ ਸੰਸਾਰ ਦੇ ਦੋਵੇਂ ਪੱਖ ਦੱਸੇ ਹਨ।

ਨਵੀਂ ਵਿਚ ਗੁਰਮੁਖ ਤੇ ਨਿਮਰਤਾ ਉੱਤੇ ਜ਼ੋਰ ਹੈ। ਦੂਸਰੀ ਤੇ ਚੌਥੀ ਵਾਂਗ 'ਦ੍ਰਿਸ਼ਟਾਂਤੀ ਮਹਿਮਾ' ਗਾਂਹਮੀ ਹੈ ਇਕ ਦ੍ਰਿਸ਼ਟਾਂਤ ਵੇਰਵੇ ਨਾਲ ਇਕ ਪਉੜੀ ਵਿਚ ਸਮਾਂਦਾ ਹੈ। ਚੀਜ਼ਾਂ ਸਾਰੀਆਂ ਹੀ ਸੋਹਣੀਆਂ

ਹਨ, ਪਰ ਸਿਰ ਤੇ ਪੈਰਾਂ ਦਾ ਟਾਕਰਾ ਬਹੁਤ ਵਧੀਆ ਆਇਆ ਹੈ ਪਉੜੀ ਅਠਾਰਵੀਂ ਹੈ।

ਦਸਵੀਂ ਵਾਰ ਦਾ ਜ਼ਿਕਰ "ਚਿਤਰਕਾਰੀ" ਵਿਚ ਤੇ "ਕੁੰਜੀ ਕਿਉ:" ਆਦਿ ਵਿਚ ਆਇਆ ਹੈ। ਏਸ ਵਿਚ ਬਹੁਤੀਆਂ ਪੁਰਾਨਿਕ ਕਥਾਵਾਂ ਤਕਰੀਬਨ ਉਹ ਲਈਆਂ ਹਨ, ਜਿਨ੍ਹਾਂ ਦੇ ਹਵਾਲੇ ਗੁਰੂ ਗ੍ਰੰਥ ਜੀ ਵਿਚ ਹਨ। ਉਹਨਾਂ ਨੂੰ ਵਿਸਥਾਰਿਆ ਹੈ, ਉੱਚਾ ਤਤ ਕਢ ਕੇ ਦਸਿਆ ਹੈ ਕਿ ਹਰ ਧਰਮ ਦੀ ਚੀਜ਼ ਵਿਚੋਂ ਮਤਲਬ ਦੀ ਸ਼ੈ ਕੰਨੀ ਬੰਨ੍ਹ ਲਵੇ। ਇਹ ਵਾਰ ਸਾਰੀਆਂ ਵਿਚੋਂ ਅਨੋਖੀ ਹੈ। ਪਰਸੰਗ ਨੂੰ ਸੰਕੋਚ ਕੇ ਪਰ ਪੂਰਾ ਰਖਿਆ ਹੈ, ਗੁਰ ਬਾਣੀ ਦੇ ਆਸ਼ੇ ਅਨੁਸਾਰ ਪੂਰਾ ਸਿਖਰੇ ਚੜ੍ਹਾਇਆ ਹੈ। ਬੋਲੀ ਬਹੁਤ ਮੁਹਾਵਰੇ ਦਾਰ ਹੈ। ਕਿਤੇ ਕਿਤੇ ਪਾਤਰਾਂ ਨੂੰ ਬੁਲਾਇਆ ਹੈ। ਦ੍ਰੋਪਤੀ ਦੀ ਪਉੜੀ ਬਹੁਤ ਹੀ ਆਲ੍ਹਾ ਹੈ। ਪਰ ਧ੍ਰੂ, ਪ੍ਰਹਿਲਾਦ ਕਬੀਰ ਤੇ ਰਵਿ ਦਾਸ ਜੀ ਦੀਆਂ ਵੀ ਘਟ ਨਹੀਂ। ਕਿਸੇ ਵਲੇ ਕਵੀ ਨੂੰ ਪਰਸੰਗ ਹੀ ਚੰਗਾ ਮਿਲ ਜਾਂਦਾ ਹੈ। ਉਂਜ ਤਾਂ ਧੰਨੇ ਦੇ ਨਿੱਕੇ ਜਿਹੇ ਭੋਲੇਪਨ ਨੂੰ ਵੀ ਚਮਕਾਣ ਦੀ ਕਸਰ ਨਹੀਂ ਛੱਡੀ। ਕਿਤੇ ਪੂਤਣਾ ਦਾਈ ਦੀ ਭਿਆਨਕਤਾ ਲੁਕਾਈ ਦਿਸ ਰਹੀ ਹੈ ਤੇ ਕਿਤੇ ਹਰਨਾਕਸ਼ ਹੋਰੀ ਗੁੱਸੇ ਦਾ ਅਵਤਾਰ ਧਾਰ ਖੜਗ ਧੂਹ ਕੇ ਖਲੋਤੇ ਹੋਏ ਹਨ। ਇਹ ਵਾਰ ਭਾਂਤ ਭਾਂਤ ਦੇ ਚਿਤਰਾਂ ਦੀ ਸ਼ਾਲਾ ਹੈ। ਭਾਈ ਸਾਹਿਬ ਦਾ ਇਹ ਮੁਰੱਕਾ ਹਿੰਦੂ ਵੀਰਾਂ ਹੱਥ ਜਾਏ ਤਾਂ ਉਹਨਾਂ ਨੂੰ ਪਤਾ ਲਗੇ ਕਿ ਸਿਆਣੇ ਕਿਸ ਤਰ੍ਹਾਂ ਹਰ ਗਲੋਂ ਕੰਮ ਦੀ ਗਲ ਕਢਦੇ ਹਨ। ਧਰਮ, ਮਹਾਂ ਪੁਰਸ਼ ਦੀ ਕਹਾਣੀ ਸੁਣਾਣ ਦਾ ਨਾਂ ਨਹੀਂ ਸਗੋਂ ਉਸ ਵਿਚੋਂ ਸਿੱਟਾ ਤੇ ਤਤ ਸੁਝਾਣ ਦਾ ਨਾਂ ਹੈ। ਹਿੰਦੂ ਅਵਤਾਰਾਂ ਆਦਿ ਤੋਂ ਛੁਟ ਗਭਲੇ ਸਮੇਂ ਦੀ ਭਗਤੀ ਲਹਿਰ ਨੂੰ ਜ਼ੋਰਾਂ ਤੇ ਲੈ ਜਾਣ ਵਾਲੇ ਕਾਫੀ ਭਗਤਾਂ ਦੇ ਪਰਸੰਗਾਂ ਵਿਚੋਂ ਭਾਵ ਦਿਖਾਏ ਹਨ। ਗਭਲੇ ਕਾਲ ਦੇ ਭਗਤ ਆਦਿ ਕਾਲ ਦੇ ਰਿਸ਼ੀਆਂ ਤੋਂ ਘਟ ਨਹੀਂ। ਜਾਤ ਵਰਨ ਆਦਿ ਵਿਰੁਧ ਤਾਂ ਹਾਲੀ ਵੀ ਲੋੜ ਹੈ ਤੇ ਇਹਨਾਂ ਜਰਨੈਲਾਂ

ੀਆਂ ਤੁਕਾਂ ਦੀਆਂ ਸੈਣਾਂ ਤਾਂ ਕਾਫੀ ਹਨ ਜੇ ਅਸੀਂ ਉਹਨਾਂ ਨੂੰ ਵਰਤ ਲਈਏ ਤਾਂ। ਗਲ ਕੀ ਭਾਈ ਸਾਹਿਬ ਭਗਤਾਂ ਦੀ ਸਹੀ ਤਰ੍ਹਾਂ ਨਾਲ ਕੀਮਤ ਪਾਂਦੇ ਹਨ ਜਿਸ ਕਰ ਕੇ ਕੌਮ ਜਾਂ ਜਨਤਾ ਵਿਚ ਮੁੜ ਜਾਗਰਤਾ ਆਵੇ।

ਯਾਰਹਵੀਂ ਵਾਰ ਵਿਚ ਸਾਧ ਸੰਗਤਿ ਆਦਿ ਦੀ ਮਹਿਮਾ ਹੈ। ਏਸ ਪਾਸੇ ਵਿਚ ਬਾਰਾਂ ਪਉੜੀਆਂ ਲਾਈਆਂ ਹਨ। ਅੱਗੇ ੩੧ ਪਉੜੀਆਂ ਤਕ ਸਿੱਖਾਂ ਦੇ ਨਾਮ ਹਨ। ਏਸ ਵਾਰ ਦੇ ਅਰਥ ਤੇ ਸਿੱਖਾਂ ਦੀਆ ਸਾਖੀਆਂ ਭਾਈ ਮਣੀ ਸਿੰਘ ਜੀ ਨੇ ਦਿੱਤੀਆਂ।

ਬਾਹਰਵੀਂ ਵਾਰ ਵਿਚ ਪਹਿਲੀਆਂ ਛੇ ਪਉੜੀਆਂ ਸਿੱਖਾਂ ਤੋਂ ਕੁਰਬਾਣ ਜਾਣ ਦੀਆਂ ਹਨ। ਹਰ ਪਉੜੀ ਦਾ ਪਹਿਲਾਂ ਅੱਧਾ ਚਰਣ ਜਿਹੜੇ ਬੋਲ ਨਾਲ ਅਰੰਭਿਆ ਹੈ ਓਸੇ ਤਰ੍ਹਾਂ ਨਿਭਾਣ ਦਾ ਪੂਰਾ ਜਤਨ ਕੀਤਾ ਹੈ। ਕਈਆਂ ਪਉੜੀਆਂ ਵਿਚ ਵਡੇ ਕਹਾਉਣ ਵਾਲਿਆਂ ਦੇ ਹੰਕਾਰ ਆਦਿ ਦੇ ਦੋਸ਼ ਦਸੇ ਹਨ ਤੇ ਕਈ ਪਉੜੀਆਂ ਵਿਚ ਭਗਤਾਂ ਆਦਿ ਦੀ ਨਿਮ੍ਰਤਾ ਦੱਸੀ ਹੈ।

ਤੇਹਰਵੀਂ ਵਾਰ ਵਿਚ ਪਹਿਲਾਂ ਵਾਹਿਗੁਰੂ ਗੁਰਮੁਖ ਆਦਿ ਦੀ ਮਹਿਮਾ ਫੇਰ ਸਿਫਤ ਕਰਦੇ ਹਨ। ਖਾਸ ਕਰਕੇ ਛੇਵੀਂ ਪਉੜੀ ਵਿਚ ਬੜੇ ਮਜ਼ੇ ਨਾਲ ਨਿਰੇ ਦ੍ਰਿਸ਼ਟਾਂਤ ਦੇਕੇ ਅੱਡੋਅਡਪੱਖਾਂ ਉੱਤੇ ਚਾਣਨ ਪਾ ਗਏ ਹਨ। ਇਹ ਅਡਤਾ ਕਈ ਸਜਣਾਂ ਨੂੰ ਲੜੀ ਟੁਟਣ ਸਮਾਨ ਲਗਦੀ ਹੈ। ਅਸਲ ਵਿਚ ਕਿਤੇ ਕਿਤੇ ਹੋਂਦੀ ਹੈ ਪਰ ਅਜਿਹੀਆਂ ਥਾਵਾਂ ਤੇ ਨਹੀਂ। ਉਸ ਵੱਡੇ ਦੀ ਵਡਿਆਈ ਵਿਚ ਕਹਿੰਦੇ ਹਨ:-

ਲਖ ਮਹਿਮਾ ਮਹਿਮਾ ਕਰੈ ਉਪਮਾਨ ਵਖਾਣੈ

ਮਹਿਮਾ ਉਪਮਾ ਤੇ ਉਸਤਤ ਨੂੰ ਬਿਆਨ ਨੇ ਜਿਉਂਦਾ ਬਣਾਇਆ ਹੈ। ਇਹ ਪਰਸੌਨੀਫੀਕੇਸ਼ਨ, ਅੰਗ੍ਰੇਜ਼ੀ ਨੇ ਹੀ ਨਹੀਂ ਸਿਖਾਈ। ਭਾਰਤੀ ਵਿਦਵਾਨ ਵਰਤਦੇ ਸਨ ਭਾਈ ਜੀ ਬਹੁਤਾ ਵਰਤਦੇ ਹਨ ਤੇ

ਕਈ ਥਾਂ ਤੇ ਤਾਂ ਬਹੁਤ ਹੀ ਸੁੰਦਰ ਨਿਭਾਂਦੇ ਹਨ। ਏਸ ਵਾਰ ਵਿਚ ਢੰਗ ਸੁਥਰਾ ਕਾਫੀ ਹੈ।

ਚੌਧਵੀਂ ਵਾਰ ਦਾ ਛੰਦ ਆਦਿ ਸਾਰਾ ਉਪਰਲੀ ਵਾਲਾ ਹੈ। ਏਸ ਵਿਚ ਪਰਸੋਨੀਫੀਕੇਸ਼ਨ ਬਹੁਤ ਥੋੜੀ ਹੈ।

ਪੰਦਰੁਵੀਂ ਵਾਰ ਦੀ ਚੜ੍ਹਤ ਉਪਰਲੀਆਂ ਵਾਰਾਂ ਤੋਂ ਵਧੇਰੇ ਸੋਹਣੀ ਹੈ। ਸਤਿਗੁਰੂ ਸੱਚਾ ਪਾਤਸ਼ਾਹ ਕਈ ਪੱਖਾਂ ਤੋਂ ਸਿੱਧ ਕੀਤਾ ਹੈ। ਏਸੇ ਵਿਚ ਹੀ ਕਿਹਾ ਹੈ :

ਮਨਮੁਖ ਹੋਏ ਬੰਦੇ ਦਾ ਬੰਦਾ

ਏਸੇ ਵਰ ਵਿਚ ਲਾਲ ਰੰਗੇ ਖਿਆਲ ਹਨ ਮਸਾਲ ਵਜੋਂ ਪਉੜੀ ਉਨੀਵੀਂ ਪੇਸ਼ ਕੀਤੀ ਜਾ ਸਕਦੀ ਹੈ।

ਸੋਹਲਵੀਂ ਵਾਰ ਗਰੀਬੀ ਮਸਕੀਨੀ ਤੋਂ ਚਲਦੀ ਹੈ ਤੇ ਗੁਰ ਕਿਰਪਾ ਤੇ ਸਤਿ ਸੰਗਤਿ ਉੱਤੇ ਮੁਕਦੀ ਹੈ। ਦ੍ਰਿਸ਼ਟਾਂਤ ਨਵੇਂ ਘਟ ਤੇ ਵਰਤੇ ਹੋਏ ਕਾਫੀ ਆਉਣ ਨਾਲ ਜ਼ੋਰ ਘਟਿਆ ਜਾਪਦਾ ਹੈ। ਹੋਰ ਵਾਰਾਂ ਨਾ ਪੜ੍ਹੀਆਂ ਹੋਣ ਤਾਂ ਕੰਮ ਸਾਰਦੀ ਹੈ।

ਸਤਾਹਰਵੀਂ ਵਾਰ ਵਿਚ ਨਕਾਰਿਆਂ, ਕਪਟ ਸਨੇਹੀਆਂ, ਮੂਰਖਾਂ ਆਦਿ ਦੀ ਨਿੰਦਆ ਹੈ। ਵਿਚ ਵਿਚ ਦ੍ਰਿਸ਼ਟਾਂਤੀ ਜ਼ੋਰ ਹੈ। ਵਾਰ ਓਨੀ ਜੋਰ ਦਾਰ ਨਹੀਂ ਜਿੰਨੀਆਂ ਮਨਮੁਖਾਂ ਆਦਿ ਦੀ ਨਖੇਧੀ ਵਾਲੀਆਂ ਹਨ।

ਅਠਾਹਰਵੀਂ ਵਾਰ ਰਬ ਦੀ ਬਿਅੰਤਤਾ ਤੋਂ ਅਰੰਭੀ ਹੈ। ਓਸ ਦੀ ਅਸਚਰਜਤਾ ਕਈ ਪਉੜੀਆਂ ਵਿਚ ਆਈ ਹੈ। ਜੋ ਵਾਹਵਾ ਸਜਾ ਕੇ ਆਖੀ ਹੈ। ਅਗੇ ਗੁਰਮੁਖ ਆਦਿ ਆਏ ਹਨ।

ਉਨੀਵੀਂ ਸਾਰੀ ਹੀ ਗੁਰਮੁਖਾਂ ਦੀ ਸਪਸ਼ਟ ਮਹਿਮਾ ਨਾਲ ਭਰਪੂਰ ਹੈ। ਕਈ ਪਉੜੀਆਂ ਵਿਚ ਅਨੁਪ੍ਰਾਸਾਂ ਦਾ ਜ਼ੋਰ ਹੈ, ਵਹਾ ਸਾਰੀਆਂ ਦਾ ਖੂਬ ਹੈ। ਲਫਜ਼ ਗੁਰਮੁਖ ਦੀ ਮਹਿਮਾ ਗਾਉਂਦੇ

ਜਾਪਦੇ ਹਨ।

ਵੀਹਵੀਂ ਵਿਚ ਛੇ ਗੁਰਦੇਵਾਂ ਦੀ ਉਸਤਤ ਚਲਦੀ ਹੈ। ਅਗੇ ਦਸਦੇ ਹਨ ਕਿ ਸਭੇ ਇੱਕੋ ਜੋਤ ਹਨ। ਦ੍ਰਿਸ਼ਟਾਂਤ ਆਮ ਹੀ ਹਨ। ਅਗੇ ਗੁਰਮੁਖ-ਮਹਿਮਾ ਤੇ ਗੁਰਮੁਖ ਦਾ ਸੁਭਾ ਦਸਿਆ ਹੈ। ਰਵਾਨੀ ਏਸ ਦੀ ਉਪਰਲੀ ਵਰਗੀ ਹੈ।

ਇੱਕੀਵੀਂ ਦੀ ਵੀ ਰਵਾਨੀ ਵਾਹਵਾ ਹੈ। ਮਜ਼ਮੂਨ ਪਹਿਲੇ ਕੁਝ ਨਵੀਨਤਾ ਨਾਲ ਦਿੱਤਾ ਹੈ।

ਬਾਈਵੀਂ ਦਾ ਵਹਾ ਮਜ਼ਮੂਨ ਵਗੈਰਾ ਉਤੇ ਹੈ ਪਰ ਕੁਝ ਮਿਸਾਲਾਂ ਆਦਿ ਨਵੀਆਂ ਹਨ। ਉਪਰਲੀਆਂ ਚਾਰ ਪੰਜ ਵਾਰਾਂ ਤਾਂ ਸ਼ਾਇਦ ਇੱਕੋ ਵੇਲੇ ਹੀ ਬਣੀਆਂ ਹਨ। ਬੋਲੀ ਰਵਾਨੀ ਲਫ਼ਜ਼ੀ ਜੜਾ ਤੇ ਮਜ਼ਮੂਨ ਆਦਿ ਤੋਂ ਕਾਫ਼ੀ ਪਰਤੀਤ ਹੋ ਰਿਹਾ ਹੈ।

ਤੇਈਵੀਂ ਵਾਰ ਦਾ ਵਜ਼ਨ ਬਦਲਿਆ ਹੈ ਛੰਦ ਬਦਲਣ ਨਾਲ ਰਵਾਨੀ ਘਟ ਹੈ। ਪਰ ਪਉੜੀਆਂ ਖਿਚ ਧੂਹ ਕੇ ਨਹੀਂ ਬਣੀਆਂ ਹੋਈਆਂ।ਦਸਵੀਂ ਵਾਂਗ ਪਰਸੰਗ ਦੇਣੇ ਚਾਹੇ ਹਨ। ਪੰਜ ਚਾਰ ਪਉੜੀਆਂ ਮਗਰੋਂ ਪੈਂਤੜਾ ਬਦਲਿਆ ਹੈ। ਪਰਸੰਗੀ ਪਉੜੀਆਂ ਵਿਚੋਂ ਦਸਰਥ ਤੇ ਕੌਸ਼ਲਿਆ ਵਾਲੀ ਪਉੜੀ ਚੰਗੀ ਹੈ। ਦੋਵੇਂ ਜਣ ਸੋਚਦੇ ਹਨ ਜੇ ਪੁੱਤ ਹੋਇਆ ਤਾਂ ਸੁਖ ਨਾਲ ਨਾਂ, ਰਾਮ ਚੰਦ ਰਖਾਂਗੇ। ਗਲ ਬਾਤ ਤੇ ਸੋਚ ਸਮੇਂ ਅਨੁਸਾਰ ਹੈ। ਇਕ ਤੁਕ ਰਾਮ ਰਾਜ ਕਰਨ ਤੇ ਕਰਾਨ ਵਾਲਿਆਂ ਨੂੰ ਵੀ ਯਾਦ ਕਰਨੀ ਚਾਹੀਦੀ ਹੈ:-

ਰਾਮ ਰਾਜ ਪਰਵਾਣ ਜਗ ਸਤ ਸੰਤੋਖ ਧਰਮ ਰਖਵਾਲੇ

ਏਸ ਵਾਰ ਵਿਚ ਜਿਸ ਵੇਲੇ ਭਾਈ ਸਾਹਿਬ ਅਖ ਕੰਨ ਤੇ ਨਕ ਆਦਿ ਦਾ ਨਾ, ਪੂਜਿਆ ਜਾਣਾ ਤੇ ਪੈਰਾਂ ਦੀ ਪੂਜਾ ਕਰਣਾ ਦਸ ਕੇ, ਨਿਮ੍ਰਤਾ ਦੀ ਮਹਿਮਾ ਕਰਦੇ ਹਨ ਤਾਂ ਵਾਰ ਚੜ੍ਹ ਜਾਂਦੀ ਹੈ। ਅਖੀਰ ਗੁਰਮੁਖ ਵਿਚ ਨਿਮ੍ਰਤਾ ਦਾ ਨਿਵਾਸ ਦਿਖਾਇਆ ਹੈ।

ਚੱਵੀਵੀਂ ਵਾਰ ਵਿਚ ਛਿਆਂ ਗੁਰੂਆਂ ਦੀ ਉਸਤਤ ਕਰ ਕੇ ਫੇਰ

ਗੁਰ ਅਰਜਨ ਵਿਟਹੁ ਗੁਰਬਾਣੀ।

ਵਾਲੀ ਤੁਕ ਹੈ। ਜਿਸ ਦਾ ਸੰਬੰਧ ਸ਼ਹੀਦੀ ਨਾਲ ਦਸਿਆ ਜਾਂਦਾ ਹੈ ਏਸ ਵਾਰ ਦਾ ਕਈ ਥਾਈਂ ਜ਼ਿਕਰ ਆ ਚੁਕਾ ਹੈ।

ਪੰਝੀਵੀਂ ਵਾਰ ਵਿਚ ਪਰਮਾਤਮਾ ਦੀ ਅਸਚਰਜਤਾ ਹੈ। ਭਗਤ ਦੀ ਮਹਿਮਾ ਤੇ ਅਭਿਮਾਨ ਦੀ ਨਿੰਦਿਆ ਬੜੇ ਸੁਚੱਜ ਨਾਲ ਕੀਤੀ ਹੈ ਤਾਂ ਜੇ ਨਿਮ੍ਰਤਾ ਨੂੰ ਜ਼ੋਰ ਪਹੁੰਚੇ। ਵਾਰ ਚੰਗੀ ਹੈ।

ਛੱਬੀਵੀਂ ਵਾਰ ਸੱਚੇ ਪਾਤਸ਼ਾਹ ਸਤਿਗੁਰ ਤੋਂ ਚਲਦੀ ਹੈ ੩੪ਵੀਂ ਪਉੜੀ ਵਿਚ ਛੇਆਂ ਸਤਿਗੁਰਾਂ ਦੀ ਉਸਤਤ ਹੈ। ਸਾਧ ਸੰਗਤ ਤੇ ਸਤਿਗੁਰਾਂ ਵਿਚ ਨਰੰਕਾਰ ਦਾ ਵਾਸਾ ਦੱਸਿਆ ਹੈ।

ਸਤਾਈਵੀਂ ਵਿਚ ਪੀਰ ਮੁਰੀਦਾਂ ਦੀ ਪਿਰਹੜੀ ਹੈ।

ਅਠਾਈਵੀਂ ਵਿਚ ਗੁਰ ਸਿੱਖੀ ਦੀ ਸਰਲ ਮਹਿਮਾ ਹੈ।

ਉਨੱਤਵੀਂ ਵਿਚ ਸਾਧ ਸੰਗਤ ਦੀ ਉਪਮਾ ਹੈ।

੩੦ ਵੀਂ ਵਿਚ ਸਤਿਗੁਰ ਗੁਰਮੁਖ ਦੀ ਤਾਰੀਫ ਹੈ ਤੇ ਕੂੜੇ ਸੱਚ ਦਾ ਦੱਬ ਕੇ ਮੁਕਾਬਲਾ ਕੀਤਾ ਹੈ। ਇਹ ਵਾਰ ਚੰਗੀਆਂ ਵਿਚੋਂ ਇਕ ਹੈ। ਵਾਰਾਈ ਰੰਗ ਬੜਾ ਸੁਥਰਾ ਚੜ੍ਹਿਆ ਹੈ।

ਇਕਤੀਵੀਂ ਵਿਚ ਭਲੇ ਬੁਰੇ ਦਾ ਟਾਕਰਾ ਹੱਛਾ ਕੀਤਾ ਹੈ ਪਰ ਕੂੜ ਸੱਚ ਦਾ ਬੜਾ ਸਖਤ ਟਾਕਰਾ ਹੈ, ਤੀਹਵੀਂ ਵਾਰ ਵਿਚ।

ਬੱਤੀਵੀਂ ਵਿਚ, ਗੁਰਮੁਖ ਦੀ ਉਸਤਤ ਹੈ। ਜਾਣੋ ਇਕ ਦਲ ਗੁਰਮੁਖਾਂ ਦਾ ਖਲਿਹਰਿਆ ਹੈ ਗਿਣਤੀ ਦੀਆਂ ਪਉੜੀਆਂ ਵਿਚ। ਦੂਜਾ ਦਲ ਪੰਝੀ ਛੱਬੀ ਪਉੜੀਆਂ ਵਿਚ ਮੂਰਖ ਦਾ ਚੜ੍ਹਿਆ ਹੈ ਪਰ ਭਾਂਜ ਵਡੇ ਦਲ ਦੀ ਹੋਈ ਹੈ। ਤੀਹਵੀਂ ਵਾਰ ਤੋਂ ਲੈ ਕੇ ਬੰਧੇਜ, ਠੇਠਤਾਈ ਛੱਤੀਵੀਂ ਵਾਰ ਤਕ ਵਾਹਵਾ ਗਈ ਹੈ। ਏਸ ਲਿਹਾਜ਼ ਨਾਲ ਚੌਥੇ

ਦਹਾਕੇ ਦੀਆਂ ਪਉੜੀਆਂ ਬਹੁਤੀਆਂ ਸੋਹਣੀਆਂ ਹਨ। ਪਹਿਲੀ ਦੂਜੀ ਦਸਵੀਂ ਤੇ ਤੀਹ ਤੋਂ ਛੱਤੀ ਤਕ ਵਾਰਾਂ, ਵਿਦਿਆਰਥੀਆਂ ਨੂੰ ਪਹਿਲਾਂ ਪੜ੍ਹਨੀਆਂ ਲਾਹਦੀਆਂ ਹਨ। ਇਹਨਾਂ ਵਿਚ ਦੁਨੀਆਂ ਦਾ ਚੰਗਾਅ,ਮੰਦਾਅਵੀ ਆ ਗਿਆ ਹੈ ਸੌਖੀ ਸਪਸ਼ਟ ਤੇ ਕਵਿਤਾ ਭਰੀ ਕਤਾਅ ਨਾਲ।ਫਲਸਫ, ਦੂਜੀ ਵਿਚ ਹੈ ਪਰ ਸਾਫ ਤਤ ਕਢਿਆ ਹਇਆ ਹੈ। ਏਸ ਵਾਰ ਵਿਚ ਮੂਰਖ ਤੇ ਹਸੇ ਹਨ ਤੇ ਕੁਝ ਕਾਰਨਾਮੇ ਕਹਾਣੀਆਂ ਵਿਚ ਦੱਸੇ ਹਨ ਉਸ ਨੂੰ ਸਮਝ ਆਵੇ। ਸਦਾਚਾਰੀ ਤੇ ਸਭਿਆਚਾਰੀ ਢੰਗ, ਸਿਖਾਣਾ ਚਾਹੇ ਹਨ।

ਤੇਤੀਵੀਂ ਵਿਚ ਗੁਰਮੁਖ ਦਾ ਮਨ ਮੁਖ ਨਾਲ ਟਾਕਰਾ ਕਰ ਕੇ ਫੇਰ ਬਹੁਤ ਸਾਰਾ ਮਨਮੁਖ ਦੇ ਦੁਬਾਜਰੇ ਪਨ ਨੂੰ ਨਿੰਦਿਆ ਹੈ।

ਚੌਂਤੀਵੀਂ ਵਿਚ ਬੇਮੁਖਾਂ ਦੀ ਖਬਰ ਲਈ ਹੈ। ਪਉੜੀਆਂ ਦੀਆਂ ਪਉੜੀਆਂ ਅਖਾਣ ਬਣਨ ਦਾ ਹਕ ਰਖਦੀਆਂ ਹਨ। ਗਲ ਬਾਤ ਵਿਚ ਨਗੀਨੇ ਵਾਂਗ ਜੜੀ ਸਕਦੀਆਂ ਹਨ। ਰਵਾਨੀ ਤੇ ਜ਼ਬਾਨੋਂ ਇਹ ਪੰਜੇ ਛੀਏ ਵਾਰਾਂ ਤੇ ਖਾਸ ਕਰ ਕੇ ਉਪਮਾ ਦੇ ਲਾਇਕ ਹਨ।

ਪੈਂਤੀਵੀਂ ਵੀ ਮੂੰਹ ਚੜ੍ਹਨੇ ਬੋਲਾਂ ਨਾਲ ਭਰੀ ਪਈ ਹੈ। ਇਕ ਕਲੀਏ ਦ੍ਰਿਸ਼ਟਾਂਤ ਤੁਰੇ ਜਾ ਰਹੇ ਹਨ। ਕਿਤੇ ਉਪਮਾਂ ਵੀ ਚਲਦੀਆਂ ਹਨ। ਇਹਨਾਂ ਵਾਰਾਂ ਵਿਚ ਕ੍ਰਮ ਅਲੰਕਾਰ ਘਟ ਹੈ। ਇਕੋ ਇਕ ਸਤਰ ਵਿਚ ਗਲ ਮੁਕਦੀ ਜੋ ਜਾਂਦੀ ਹੋਈ। ਤੀਜੇ ਦਹਾਕੇ ਦੀਆਂ ਅਖੀਰੀ ਵਾਰਾਂ ਵਾਂਗ ਸਰਲ ਹੈ। ਪਰ ਇਹਨਾਂ ਵਾਰਾਂ ਦੀ ਬੋਲੀ ਦਾ ਫਰਕ ਹੈ। ਇਹ ਸਾਫ ਰਵਾਂ ਗੰਭੀਰਤਾ ਭਰੀ ਤੇ ਕੁਝ ਮਿੱਠੀ ਮਿੱਠੀ ਹੈ। ਗੁਰ ਉਸਤਤ ਜੋ ਚਲਦੀ ਹੈ। ਬੋਲੀ ਜ਼ੋਰ ਭਰੀ ਤੇ ਤੇਜ਼ ਹੈ ਪਰ ਗਾਹਲਾਂ ਨਹੀਂ ਖਾਸ ਮਝੈਲੀ ਰੰਗ ਹੈ। ਹਾਸਾ ਬਣਾਉਟੀ ਸਭਿਆਚਾਰ ਨਾਲ ਲੁਕਾਇਆ ਨਹੀਂ ਹੋਇਆ ਸਾਫ ਹਾਸਾ ਹੈ, ਨਾਲੇ ਕੋਈ ਖਾਸ ਚੋਭਵੀ ਨਹੀਂ ਜਾਪਦੀ। ਬੜੀ ਪੁਣੀ ਛਾਣੀ ਬੋਲੀ ਹੈ।

ਛੱਤੀਵੀਂ ਵਾਰ ਮੀਣਿਆਂ ਦੀ ਕਹਾਂਦੀ ਹੈ ਪ੍ਰਿਥੀਏ ਪਾਰਟੀ

ਦੀ ਗੱਤ ਬਣਾਈ ਹੈ। ਮੋਨੇ ਦਾ ਭਾਵ ਆਦਿ ਜੀਵਨ ਵਿਚ ਤੇ ਹੋਰ ਥਾਈਂ ਕਾਫੀ ਆ ਚੁੱਕਾ ਹੈ।

ਸੈਂਤੀਵੀਂ ਵਾਰ ਵਿਚ ਵਾਹਿਗੁਰੂ ਦੀ ਕੁਦਰਤ ਦੀ ਅਸਚਰਜਤਾ ਵਿਖਾਈ ਹੈ। ਹੁਣ ਬੋਲੀ ਗੰਭੀਰ ਤੇ ਇਲਮੀ ਹੋ ਗਈ ਹੈ। ਅੱਗੇ ਜਾਕੇ ਦਸਦੇ ਹਨ ਕਿਸਤਰ੍ਹਾਂ ਤੇ ਕਿਹੜੇ ਪਾਸਿਆਂ ਵਲ ਲਗ ਕੇ ਇਨਸਾਨ ਔਝੜੇ ਪਿਆ ਹੈ। ਮਾਂ ਪਿਉ ਦੀ ਉਸਤਤ ਵੇਖਣ ਵਾਲੀ ਹੈ। ਏਥੋਂ ਫੇਰ ਸਭਿਆਚਾਰੀ ਪਾਸੇ ਵਲ ਵਾਰ ਤੋਰੀ ਹੈ। ਜਿਸ ਤਰ੍ਹਾਂ ਸ਼ਿਮਲੇ ਦੀ ਰੇਲ, ਵਲ ਤੇ ਵਲ ਪਾਕੇ ਪੜਾ ਤੇ ਪੁਜਦੀ ਹੈ ਓਸੇ ਤਰ੍ਹਾਂਸਭ ਔਗਣਾਂ ਦੇ ਚੱਕਰ ਕਟ ਕੇ ਟੀਚੇ ਤੇ ਆਉਂਦੀ ਹੈ:-

ਗੁਣਿਆਰੇ ਗੁਣ ਕਰਨ ਗੁਰਮੁਖ ਸਾਧ ਸੰਗਤਿ ਕੁਰਬਾਣਾ
ਪਤਿਤ ਉਧਾਰਣ ਬਿਰਦ ਵਖਾਣਾ।

ਅੱਠਤੀਵੀਂ ਵਾਰ ਬਿਅੰਤ ਤਰ੍ਹਾਂ ਦੀਆਂ ਵਸਤਾਂ ਥੋਹੜੇ ਅਖਰੀਂ ਸਜਾਈਆਂ ਹਨ ਤੇ ਉਹਨਾਂ ਨੂੰ ਗੁਰਮੁਖ ਤੋਂ ਨੀਵਾਂ ਦਰਸਾਇਆ ਹੈ। ਮਸਾਲਾਂ ਵੀ ਤੇ ਬਹੁਤੀਆਂ ਉਪਮਾਂ ਵੀ ਹੈਨ। ਦੋਵੇਂ ਚੀਜ਼ਾਂ ਨਵੀਆਂ ਹਨ; ਚਾਤ੍ਰਿਕ, ਮੇਘ ਭੌਰ ਤੇ ਕੌਲ ਫੁਲ ਦਾ ਹੀ ਜ਼ਿਕਰ ਨਹੀਂ। ਬੋਲੀ ਏਸ ਵਾਰ ਦੀ ਵੀ ਹਲਕੀ ਨਹੀਂ।

ਗੁਰਮੁਖ ਦੀ ਮਹਿਮਾ ਹੈ। ਕਿਤੇ ਦੁਨਿਆਵੀ ਦ੍ਰਿਸ਼ਟਾਂਤ, ਕਿਤੇ ਅਧਿਆਤਮੀ ਰੰਗ, ਕਿਤੇ ਪੁਰਾਨਿਕ ਇਸ਼ਾਰੇ, ਕਿਤੇ ਮਹਾਂ ਭਾਰਤੀ ਕਿੱਸਾ ਤੇ ਕਿਤੇ ਰਮਾਇਨ ਦਾ ਹਵਾਲਾ ਹੈ। ਏਸ ਵਾਰ ਨੇ ਫੇਰ ਬੜੇ ਖਾਧੇ ਹੈਨ ਗੁਰਮੁਖ ਦੇ ਪ੍ਰੇਮ ਨੂੰ ਸਲਾਹ ਕੇ :

ਗੁਰ ਗੋਵਿੰਦਹੁ ਬਾਹਰਾ ਦੂਜਾ ਨਹੀਂ ਕੋਈ

ਆ ਦਾ ਮੁਕਾਮ ਬਣਾਇਆ ਹੈ। ਏਸ ਵਾਰ ਵਿਚ ਅਧਭੁਤਤਾ ਖੂਬ ਦਿਖਾਈ ਹੈ।

ਉਣਤਾਲੀਵੀਂ ਵਾਰ ਵਿਚ ਭਾਂਤ ਭਾਂਤ ਦੇ ਫੇਰ ਹਨ। ਗੰਭੀਰਤਾ ਭਰੇ ਤੇ ਸਾਦੇ ਮਜ਼ਮੂਨ ਆਉਂਦੇ ਹਨ। ਰੱਬ ਦੀ ਬਿਅੰਤਤਾ ਦਿਖਾਂਦਿਆਂ ਇਨਸਾਨ ਦੀ ਜ਼ਿੰਦਗੀ ਸਾਰੀ ਦਿਖਾ ਜਾਂਦੇ ਹਨ। ਗੁਰੂ ਚੇਲਾ ਤੇ ਨਾਰੀ ਪੁਰਖ ਦੇ ਰਿਸ਼ਤੇ ਨੂੰ ਪਰਖਦੇ ਹਨ। ਅਖੀਰ ਸਤਿਗੁਰੂ ਤੇ ਗਲ ਮੁਕਾਂਦੇ ਹਨ।

ਕੁਲ ਵਾਰਾਂ ਦੀਆਂ ਪਉੜੀਆਂ ਦੀ ਗਿਣਤੀ ਇਉਂ ਹੈ:-

੧-੪੯, ੨-੨੦. ੩-੨੦, ੪-੨੧, ੫-੨੧, ੬-੨੦, ੭-੨੦, ੮-੨੪, ੯-੨੨, ੧੦-੨੩, ੧੧-੩੧, ੧੨-੨੦ ੧੩-੨੫, ੧੪-੨੦, ੧੫-੨੧, ੧੬-੨੧, ੧੭-੨੧, ੧੮-੨੩, ੧੯-੨੧, ੨੦-੨੧, ੨੧-੨੦, ੨੨-੨੧, ੨੩-੨੧, ੨੪-੨੫, ੨੬-੩੫, ੨੭-੨੩, ੨੮-੨੨ ੨੯-੨੧, ੩੦-੨੦, ੩੧-੨੦, ੩੨-੨੦, ੩੩-੨੨ ੩੪-੨੧, ੩੫-੨੩, ੩੬-੨੧, ੩੭-੩੧, ੩੮-੨੦ ੩੯-੨੧,

ਕੁਲ ਜੋੜ ੮੯੧

# ਭਾਈ ਗੁਰਦਾਸ

ਚਿੱਟਾ ਬਾਣਾ ਨੂਰਾਂ ਧੋਤਾ ਹਸਵਾਂ ਰਸਵਾਂ ਚਿਹਰਾ
ਅਸਰ ਪਾਉਨੀ ਖੁੰਬੇ ਚੜ੍ਹਿਆ ਚਿੱਟਾ ਦਾੜ੍ਹਾ ਓਹਦਾ
ਪੱਗ ਪੁਰਾਣੇ ਸਿੱਖੀ ਢੰਗ ਦੀ ਅੱਧਾ ਚੰਦ ਸਿਰ ਧਰਿਆ
ਨੈਣਾਂ ਦੇ ਵਿਚ ਸੋਹਣਾ ਵੱਸਿਆ ਤੇ ਮੇਰਾ ਦਿਲ ਠਰਿਆ
ਓਹਦੇ ਚਾਰੇ ਪਾਸੇ ਹੈਸਨ, ਕਾਗ਼ਜ਼ ਥਹੀਆਂ ਕਿੰਨੀਆਂ
ਰਾਜੇ ਇੰਦਰ ਦੀ ਸਭਾ ਵਿਚ ਪਰੀਆਂ ਹੋਵਨ ਜਿੰਨੀਆਂ
ਕਾਗ਼ਜ਼ ਤੇ ਕਾਨੀ ਚਲਦੀ ਸੀ ਜਿਵੇਂ ਅਪੱਛਰਾ ਨਚਦੀ
ਜਾਂ ਸੁਹਣਾ ਤਕ ਜੋਬਨ ਮੱਤੀ ਗਿੱਧੇ ਵਿੱਚੋਂ ਮਚਦੀ
ਪਤਰਾ ਲਿਖ ਕੇ ਮੈਨੂੰ ਤੱਕਿਆ ਤੇ ਮੁਖੋਂ ਫੁੱਲ ਕੇਰੇ :
"ਸਤਿਗੁਰ ਕਵੀਆ ਸਿਰ ਹੱਥ ਰਖੋ ਵਿਦਿਆ ਰਹੇ ਚੁਫੇਰੇ
ਹੱਥ ਬੰਨ੍ਹ ਅਰਜ਼ ਗੁਜ਼ਾਰੀ 'ਮੈਨੂੰ ਆਪਣੇ ਚਰਨੀਂ ਲਾਵੇ,
ਸਿਖਿਆ-ਚਪੂ ਲਾ ਕੇ ਕਵਿਤਾ ਬੇੜੀ ਪਾਰ ਪੁਚਾਵੇ
ਫ਼ਰਮਾਇਆ "ਤੂੰ ਹੁਨਰ ਹੁਨਰ ਲਈ ਰਾਗ ਕਦੀ ਨ ਗਾਈਂ
ਦਿਲ ਦਿਮਾਗ਼ ਨੂੰ ਸੁਰ ਸਿਰ ਕਰਕੇ ਕਵਿਤਾ ਛਹਿਬਰ ਲਾਈਂ
ਇਕ ਪਾਸੀ ਬੋਲੀ ਨ ਬੋਲੀਂ, ਕੇਂਦਰ ਦੀ ਹੀ ਬੋਲੀਂ
ਤਿੱਖੀ ਅੱਖੇ ਹਰ ਸ਼ੈ ਤੱਕੀਂ ਖ਼ਲਕਤ ਦਾ ਦਿਲ ਫੋਲੀਂ
ਕਵੀ ਉਡਾਰੀ ਤਦ ਹੀ ਸੋਹੇ ਜਨਤਾ ਬੋਲੀ ਜਾਣੇ
ਨਹੀਂ ਤਾਂ ਪਾਣੀ ਵਿਚ ਲਕੀਰਾਂ ਪਈਆਂ ਮੇਰੇ ਭਾਣੇ

ਲਗਦੀ ਵਾਹ ਵਾਰਾਂ ਦੀ ਬੋਲੀ ਮੈਂ ਵੀ ਸੌਖੀ ਵਰਤੀ
ਅਰਬੀ, ਭਾਸ਼ਾ ਦੀ ਬੇਲੋੜੀ ਕੀਤੀ ਨਹੀਂ ਸੀ ਭਰਤੀ
ਮੇਰਾ ਮਤਲਬ ਸਮਝ ਨ ਸੱਕੀਆਂ ਗੁਰੂ ਸਵਾਰੀਆਂ ਸੰਗਤਾਂ
ਤਿੰਨ ਸਦੀਆਂ ਤਕ ਬਦਲਾ ਛੱਡੀਆਂ ਬੋਲੀ ਦੀਆਂ ਰੰਗਤਾਂ
ਬਿਨ ਬੋਲੀ ਨਹੀਂ ਇਲਮ ਫਲੀਂਦਾ ਇਲਮ ਬਿਨਾਂ ਕੀ ਜੀਵਨ
ਰਹਿਣੀ ਬਹਿਣੀ ਇਲਮ ਸਿਖਾਵੇ ਇਲਮ ਸਵਾਰੇ ਤਨ ਮਨ
ਸਿਖ ਸੰਗਤਾਂ ਵਿਚ ਗੁਰੂਆਂ ਵੇਲੇ ਇਲਮ ਜੇ ਚਲਿਆ ਹੋਂਦਾ
ਰਾਜ ਭਾਗ ਨ ਸਾਥੋਂ ਖੁੱਸਦਾ ਦੁਖੜੇ ਦੇਸ ਨ ਰੋਂਦਾ।''

## ਇਸੇ ਕਲਮ ਤੋਂ ਹੋਰ ਪੁਸਤਕਾਂ

### ਵਾਰਤਕ

ਚੁੰਜਾ ਪਉਂਚੇ
ਪੰਜਾਬੀ ਚਿਤ੍ਰਕਲਾ
ਸਿਖ ਤੇ ਸਿਖੀ
ਭਾਈ ਮਨੀ ਸਿੰਘ

### ਕਵਿਤਾ

ਲੋਕ ਵਾਰਾਂ
ਰੂਪ ਲੇਖਾਂ
ਨਵੇਂ ਪੰਧ
ਡੂੰਘੇ ਵਹਿਣ
ਸ਼ਾਨਾਂ ਮੰਰੇ ਪੰਜਾਬ ਬੀਆਂ

ਨੋਟ:-

ਪੰਨਾ ੧੮ ਉਤਲੀ ਪਹਿਲੀ ਸਤਰ ਇਸੇ ਪੰਨੇ ਦੀ ਆਖ਼ਰ ਸਤਰ ਦੇ ਤੌਰ ਤੇ ਪੜ੍ਹੋ।